


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਪੋਹ-ਮਾਘ, ਨਾਨਕਸ਼ਾਹੀ ੫੪੩ ਜਨਵਰੀ 2012

ਜਿਲਦ ੫੫ ਅੰਕ ੧੦

*ਸੰਪਾਦਕ*

ਸਿਮਰਜੀਤ ਸਿੰਘ

*ਐਮ.ਏ., ਐਮ.ਐਮ.ਸੀ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net e-mail : gurmat_parkash@yahoo.co.in

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School Libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥*
*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥*
*ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ॥*
*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥*
*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥*
*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥*
*ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ॥*
*ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ॥*
*ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ॥* *(ਪੰਨਾ ੧੩੫)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਪਾਵਨ ਪਉੜੀ ਦੇ ਅੰਦਰ ਮਾਘ ਮਹੀਨੇ ਦੀ ਬਹਾਰ ਅਤੇ ਵਾਤਾਵਰਨ ਦਾ ਸੰਕੇਤਕ ਵਰਣਨ ਕਰਦਿਆਂ ਮਨੁੱਖ ਨੂੰ ਵਿਕਾਰਾਂ ਤੇ ਔਗੁਣਾਂ ਨੂੰ ਤਿਆਗਣ ਅਤੇ ਪੁੰਨ-ਕਰਮਾਂ ਅਤੇ ਗੁਣਾਂ ਨੂੰ ਅਪਣਾਉਣ ਦੀ ਨਿਰਮਲ ਗੁਰਮਤਿ ਸਿੱਖਿਆ ਬਖਸ਼ਿਸ਼ ਕਰਦੇ ਹਨ। ਗੁਰੂ ਜੀ ਫੁਰਮਾਉਂਦੇ ਹਨ ਕਿ, ਹੇ ਭਾਈ! ਮਾਘ ਦੇ ਮਹੀਨੇ ਵਿਚ ਸਾਧੂਆਂ ਜਾਂ ਭਲੇ ਮਨੁੱਖਾਂ ਦੀ ਸੰਗਤ ਰੂਪ ਧੂੜੀ ਦਾ ਅਰਥਾਤ ਅਤਿਅੰਤ ਨਿਮਰਤਾ ਤੇ ਹਲੀਮੀ ਧਾਰਨ ਕਰ ਕੇ ਇਸ਼ਨਾਨ ਕਰੋ। ਇਸ ਮਹੀਨੇ ਪਰਮਾਤਮਾ ਦਾ ਨਾਮ ਧਿਆਵੋ। ਇਸ ਪਾਵਨ-ਪਵਿੱਤਰ ਨਾਮ ਨੂੰ ਸੁਣ ਕੇ ਇਹ ਪ੍ਰਾਪਤ ਹੋਇਆ ਨਾਮ-ਦਾਨ ਅੱਗੋਂ ਸਾਰਿਆਂ ਸੰਗ-ਸਾਥ ਵਾਲਿਆਂ ਨੂੰ ਵੰਡੋ। ਗੁਰੂ ਜੀ ਕਥਨ ਕਰਦੇ ਹਨ ਕਿ, ਉਕਤ ਵਰਣਿਤ ਗੁਰਮਤਿ ਉਪਦੇਸ਼ ਅਮਲ ਵਿਚ ਲਿਆਓਗੇ ਤਾਂ ਜਨਮਾਂ-ਜਨਮਾਂ ਦੇ ਕੀਤੇ ਕਰਮਾਂ ਦੀ ਮੈਲ ਉਤਰ ਜਾਏਗੀ ਅਤੇ ਮਨ ਤੋਂ ਅਹੰਕਾਰ ਚਲਾ ਜਾਏਗਾ। ਕਾਮ ਅਤੇ ਕ੍ਰੋਧ ਵਿਕਾਰ ਤਦੋਂ ਨਹੀਂ ਖਿੱਚਣਗੇ। ਮਨੁੱਖੀ ਮਨ ਅੰਦਰੋਂ ਲੋਭ ਰੂਪੀ ਕੁੱਤਾ ਵੀ ਖ਼ਤਮ ਹੋ ਜਾਂਦਾ ਹੈ। ਇਹ ਸੱਚਾ ਰਸਤਾ ਹੈ ਜਿਸ 'ਤੇ ਤੁਰਨ ਨਾਲ ਸੁਭਾਵਿਕ ਹੀ ਸੰਸਾਰ ਵੀ ਸੱਚੀ ਪ੍ਰਸੰਸਾ ਕਰਦਾ ਹੈ। ਮਨੁੱਖ ਲਈ ਦਇਆ-ਭਾਵਨਾ ਭਾਵ ਗਰੀਬ ਦੇ ਪ੍ਰਤੀ ਤਰਸ ਅਤੇ ਲੋੜਵੰਦਾਂ ਦੀ ਲੋੜਾਂ ਦੀ ਪੂਰਤੀ ਦਾ ਖਿਆਲ ਕਰਨਾ ਇਸ ਮਹੀਨੇ ਬਹੁਤ ਮਹੱਤਵਪੂਰਨ ਹੈ। ਜਿਸ 'ਚ ਅਠਾਹਠ ਤੀਰਥਾਂ ਦਾ ਇਸ਼ਨਾਨ ਅਤੇ ਉਨ੍ਹਾਂ 'ਤੇ ਜਾ ਕੇ ਕਮਾਏ ਜਾਣ ਵਾਲੇ ਪੁੰਨ-ਕਰਮ ਸਹਿਜੇ ਹੀ ਸ਼ਾਮਲ ਹੁੰਦੇ ਹਨ, ਭਾਵ ਇਨ੍ਹਾਂ ਦੇ ਕਰਨ ਦੀ ਲੋੜ ਹੀ ਨਹੀਂ ਰਹਿੰਦੀ। ਨਾਮ-ਸਿਮਰਨ ਦੀ ਉੱਚੀ ਵਸਤੂ ਜਿਸ ਮਨੁੱਖ ਨੂੰ ਪ੍ਰਭੂ-ਦਇਆ ਨਾਲ ਮਿਲ ਜਾਂਦੀ ਹੈ ਉਹ ਮਨੁੱਖ ਸਿਆਣਾ ਹੋ ਜਾਂਦਾ ਹੈ। ਨਾਮ-ਸਿਮਰਨ ਕਰ ਕੇ ਜਿਨ੍ਹਾਂ ਨੂੰ ਮਾਲਕ ਮਿਲ ਗਿਆ ਹੈ, ਹੇ ਨਾਨਕ! ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ। ਗੁਰਮਤਿ ਦੀ ਕਸਵੱਟੀ ਅਨੁਸਾਰ ਮਾਘ ਦੇ ਮਹੀਨੇ ਵਿਚ ਸੁੱਚੇ ਭਾਵ ਇਸ਼ਨਾਨ ਕਰਨ ਵਾਲੇ ਉਹ ਹੀ ਹਨ ਜਿਨ੍ਹਾਂ ਉੱਪਰ ਪੂਰਨ ਸਮਰੱਥ ਗੁਰੂ ਦੀ ਕਿਰਪਾ ਹੈ ਭਾਵ ਜੋ ਗੁਰੂ ਦੀ ਅਗਵਾਈ 'ਚ ਜੀਵਨ ਦਾ ਮਾਘ ਮਹੀਨੇ ਦਾ ਪੜਾਅ ਸਫ਼ਲਾ ਕਰ ਰਹੇ ਹਨ।

■

ਸੰਪਾਦਕੀ

# ਸਾਨੂੰ ਮਾਣ ਹੈ ਆਪਣੀਆਂ ਇਤਿਹਾਸਿਕ ਵਿਰਾਸਤਾਂ 'ਤੇ

*ਯੋਧਿਆਂ ਦਾ ਕੰਮ ਹੁੰਦਾ ਹੈ ਇਤਿਹਾਸ ਸਿਰਜਣਾ। ਇਸ ਇਤਿਹਾਸ ਨੂੰ ਸੰਭਾਲਣ ਦਾ ਮਹੱਤਵਪੂਰਨ ਕੰਮ ਉਨ੍ਹਾਂ ਦੀਆਂ ਵਾਰਸ ਕੌਮਾਂ ਨੇ ਕਰਨਾ ਹੁੰਦਾ ਹੈ। ਲੇਖਕ ਉਸ ਇਤਿਹਾਸ ਦੀਆਂ ਪਰਤਾਂ ਫਰੋਲ ਕੇ, ਖੋਜ ਕੇ ਉਸ ਨੂੰ ਪੁਸਤਕਾਂ 'ਚ ਸੰਭਾਲਦੇ ਹਨ। ਆਉਣ ਵਾਲੀਆਂ ਪੀੜ੍ਹੀਆਂ ਉਸ ਤੋਂ ਰੋਸ਼ਨੀ ਲੈ ਕੇ ਆਪਣਾ ਭਵਿੱਖ ਰੁਸ਼ਨਾਉਂਦੀਆਂ ਹਨ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਜਿਸ ਕੌਮ ਨੇ ਆਪਣੀਆਂ ਮਾਣਯੋਗ ਇਤਿਹਾਸਿਕ ਪ੍ਰਾਪਤੀਆਂ ਨੂੰ ਨਹੀਂ ਸੰਭਾਲਿਆ, ਉਹ ਕੌਮਾਂ ਦੁਨੀਆਂ ਦੇ ਨਕਸ਼ੇ ਤੋਂ ਖ਼ਤਮ ਹੋ ਗਈਆਂ। ਪਰ ਜਿਨ੍ਹਾਂ ਨੇ ਆਪਣੀਆਂ ਮਾਣਮੱਤੀ ਪ੍ਰਾਪਤੀਆਂ ਨੂੰ ਆਉਣ ਵਾਲੀਆਂ ਪੀੜ੍ਹੀਆਂ ਤਕ ਪਹੁੰਚਾਇਆ, ਉਨ੍ਹਾਂ ਨੇ ਹੀ ਦੁਨੀਆਂ ਦੇ ਨਕਸ਼ੇ ਉੱਤੇ ਰਾਜ ਕੀਤਾ।*

*ਸਿੱਖ ਧਰਮ ਦੁਨੀਆਂ ਭਰ ਵਿਚ ਆਪਣੀ ਨਿਵੇਕਲੀ ਪਹਿਚਾਣ ਰੱਖਦਾ ਹੈ। ਸਿੱਖ ਗੁਰੂ ਸਾਹਿਬਾਨ ਨੇ ਸੁੱਤੀ ਲੋਕਾਈ ਨੂੰ ਜਾਗ੍ਰਿਤ ਕਰਨ ਲਈ ਦੂਰ-ਦੂਰ ਤਕ ਦੀਆਂ ਪ੍ਰਚਾਰ ਫੇਰੀਆਂ ਕੀਤੀਆਂ। ਗੁਰੂ ਸਾਹਿਬਾਨ ਜਿੱਥੇ ਕਿਤੇ ਵੀ ਆਪਣੇ ਪ੍ਰੇਮੀ ਸਿੱਖਾਂ ਪਾਸ ਠਹਿਰਦੇ, ਉਨ੍ਹਾਂ ਪਾਸ ਆਪਣੀ ਕੋਈ ਨਿਸ਼ਾਨੀ ਯਾਦ ਵਜੋਂ ਛੱਡ ਆਉਂਦੇ। ਗੁਰੂ ਕੇ ਪਿਆਰੇ ਸਿੱਖਾਂ ਨੇ ਇਨ੍ਹਾਂ ਨਿਸ਼ਾਨੀਆਂ ਨੂੰ ਬੜੀ ਸ਼ਰਧਾ ਭਾਵਨਾ ਨਾਲ ਪੀੜ੍ਹੀ-ਦਰ-ਪੀੜ੍ਹੀ ਸੰਭਾਲ ਰੱਖਿਆ ਹੈ।*

*ਸਿੱਖ ਕੌਮ 'ਤੇ ਉਹ ਸਮਾਂ ਵੀ ਆਇਆ ਜਦੋਂ ਇਨ੍ਹਾਂ ਦੇ ਸਿਰਾਂ ਦੇ ਮੁੱਲ ਵੀ ਪਾਏ ਗਏ। ਵੱਡੀ ਗਿਣਤੀ ਵਿਚ ਕਤਲ-ਏ-ਆਮ ਹੋਏ। ਅਜਿਹੇ ਸਮੇਂ ਸਿੱਖਾਂ ਦਾ ਬਹੁਤ ਸਾਰਾ ਕੀਮਤੀ ਸਰਮਾਇਆ ਹੱਥੋਂ ਜਾਂਦਾ ਰਿਹਾ। ਸਿੱਖਾਂ ਦੇ ਕਤਲ-ਏ-ਆਮ ਦੇ ਸਮੇਂ ਬਹੁਤ ਸਾਰੀਆਂ ਵਿਰਾਸਤੀ ਵਸਤੂਆਂ ਨਸ਼ਟ ਕਰ ਦਿੱਤੀਆਂ ਗਈਆਂ। ਜਦੋਂ ਸਿੱਖ ਦੁਬਾਰਾ ਪੈਰਾਂ-ਸਿਰ ਹੋਏ ਤਾਂ ਉਨ੍ਹਾਂ ਨੇ ਆਪਣੀਆਂ ਵਿਰਾਸਤੀ ਨਿਸ਼ਾਨੀਆਂ ਨੂੰ ਭਾਲਣ ਤੇ ਸੰਭਾਲਣ ਦਾ ਯਤਨ ਸ਼ੁਰੂ ਕੀਤਾ ਜੋ ਹੁਣ ਤਕ ਲਗਾਤਾਰ ਜਾਰੀ ਹੈ।*

*ਹੁਣ ਜਦ ਸਿੱਖ ਦੁਨੀਆਂ ਦੇ ਹਰ ਕੋਨੇ ਵਿਚ ਛਾ ਚੁੱਕੇ ਹਨ, ਸਿੱਖਾਂ ਨੂੰ ਆਪਣੇ ਵੱਡਮੁੱਲੇ ਇਤਿਹਾਸ 'ਤੇ ਅੰਤਾਂ ਦਾ ਮਾਣ ਹੈ। ਅੱਜ ਇਨ੍ਹਾਂ ਨੇ ਆਪਣੇ ਇਸੇ ਇਤਿਹਾਸ ਨੂੰ ਦੁਨੀਆਂ ਸਾਹਮਣੇ 'ਸਮਾਰਕ ਰੂਪ' ਵਿਚ ਦ੍ਰਿਸ਼ਟਮਾਨ ਕਰ ਕੇ ਨਵੀਂ ਤਕਨੀਕ ਰਾਹੀਂ ਜਾਣੂ ਕਰਵਾਉਣ ਦਾ ਉਪਰਾਲਾ ਕੀਤਾ ਹੈ। ਸ੍ਰੀ ਅਨੰਦਪੁਰ ਸਾਹਿਬ ਵਿਖੇ 'ਵਿਰਾਸਤ-ਏ-ਖਾਲਸਾ', ਚੱਪੜਚਿੜੀ ਦਾ 'ਫਤਿਹ ਬੁਰਜ', ਛੋਟੇ ਘੱਲੂਘਾਰੇ ਤੇ ਵੱਡੇ*

*ਘੱਲੂਘਾਰੇ ਦੇ ਸਿਰਜੇ ਸਮਾਰਕ ਖਾਲਸੇ ਦੇ ਇਤਿਹਾਸ ਦੀਆਂ ਮੂੰਹ-ਬੋਲਦੀਆਂ ਵਿਰਾਸਤਾਂ ਹਨ।*

*ਵਿਰਾਸਤ ਨੂੰ ਸੰਭਾਲਣ ਦਾ ਕੰਮ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਸ਼ੁਰੂ ਹੋ ਗਿਆ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਪ੍ਰਚਾਰ ਫੇਰੀਆਂ ਦੌਰਾਨ ਭਗਤਾਂ, ਮਹਾਂਪੁਰਸ਼ਾਂ ਦੀ ਬਾਣੀ ਨੂੰ ਇਕੱਤਰਤ ਕਰਨ ਦਾ ਅਤਿ ਔਖਾ ਕਾਰਜ ਖੁਦ ਹੀ ਸ਼ੁਰੂ ਕਰ ਦਿੱਤਾ ਸੀ। ਕਰਤਾਰਪੁਰ ਨਗਰ ਵਸਾ ਕੇ ਇਹ ਇਕੱਤਰਤ ਕੀਤੀ ਵਿਰਾਸਤ ਨੂੰ ਸੰਭਾਲ ਕੇ ਆਪਣੇ ਗੁਰਸਿੱਖਾਂ ਨੂੰ ਇਸ ਦੀ ਮਹਾਨਤਾ ਤੋਂ ਜਾਣੂ ਕਰਵਾਇਆ। ਬਹੁਤ ਸਾਰੀ ਬਾਣੀ ਦੀ ਖੁਦ ਰਚਨਾ ਕੀਤੀ। ਇਸ ਸਾਰੀ ਵਿਰਾਸਤ ਦੀ ਸਾਂਭ-ਸੰਭਾਲ ਦਾ ਜ਼ਿੰਮਾ ਗੁਰੂ ਸਾਹਿਬ ਨੇ ਅਗਲੇ ਗੁਰੂ ਸਾਹਿਬਾਨ ਨੂੰ ਸੌਂਪਿਆ। ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਸਾਹਿਬਾਨ ਦੁਆਰਾ ਰਚੀ ਪਵਿੱਤਰ ਬਾਣੀ ਤੇ ਇਕੱਤਰਤ ਬਾਣੀ ਦੀ ਸੰਪਾਦਨਾ ਕਰ ਕੇ ਇਸ ਵਿਰਾਸਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸੰਭਾਲਿਆ। ਇਸ ਸਾਰੀ ਸਾਂਭੀ ਹੋਈ ਵਿਰਾਸਤ ਨੂੰ ਸ੍ਰੀ ਅੰਮ੍ਰਿਤਸਰ ਵਿਖੇ ਅਦਭੁੱਤ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਕਰ ਕੇ ਉਸ ਵਿਚ ਪ੍ਰਕਾਸ਼ ਕੀਤਾ। ਬਾਬਾ ਬੁੱਢਾ ਜੀ ਨੂੰ ਇਸ ਬਾਣੀ ਰੂਪੀ ਗਿਆਨ ਤੋਂ ਸੰਗਤਾਂ ਨੂੰ ਜਾਣੂ ਕਰਵਾਉਣ ਦੀ ਜ਼ਿੰਮੇਵਾਰੀ ਸੌਂਪੀ ਗਈ। ਛੇਵੇਂ ਪਾਤਸ਼ਾਹ ਦੇ ਜਨਮ ਅਸਥਾਨ ਦੀ ਯਾਦ ਨੂੰ ਸੰਭਾਲਣ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਛੇ-ਹਰਟਾ ਖੂਹ ਲਗਵਾ ਕੇ ਸਿੱਖਾਂ ਨੂੰ ਇਕ ਹੋਰ ਵਿਰਾਸਤ ਸੌਂਪੀ। ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਿੱਖ ਧਰਮ ਵਿਚ ਪਹਿਲੀ ਸ਼ਹਾਦਤ ਸੀ। ਜਦੋਂ ਜਹਾਂਗੀਰ ਨਾਲ ਮਾਹੌਲ ਖੁਸ਼ਗਵਾਰ ਹੋਇਆ ਤਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਸਾਈਂ ਮੀਆਂ ਮੀਰ ਜੀ ਦੇ ਸਹਿਯੋਗ ਨਾਲ ਗੁਰੂ ਜੀ ਦਾ ਸ਼ਹੀਦੀ ਅਸਥਾਨ ਸਥਾਪਿਤ ਕੀਤਾ ਗਿਆ। ਸਿੱਖਾਂ ਵਿਚ ਰਾਜਸੀ ਸ਼ਕਤੀ ਦੀ ਪ੍ਰੇਰਨਾ ਕਾਇਮ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਕਰਵਾਈ ਗਈ।*

*ਗੁਰੂ ਸਾਹਿਬਾਨ ਦੀਆਂ ਪੈੜਾਂ 'ਤੇ ਚੱਲਦਿਆਂ ਸਿੱਖਾਂ ਨੇ ਵੀ ਆਪਣੇ ਗੁਰੂ ਸਾਹਿਬਾਨ ਅਤੇ ਸ਼ਹੀਦਾਂ ਦੀਆਂ ਵਿਰਾਸਤੀ ਨਿਸ਼ਾਨੀਆਂ ਨੂੰ ਬੜੀ ਸ਼ਰਧਾ ਨਾਲ ਸੰਭਾਲਿਆ ਹੋਇਆ ਹੈ। ਜਿਨ੍ਹਾਂ ਥਾਵਾਂ 'ਤੇ ਗੁਰੂ ਸਾਹਿਬਾਨ ਆਪਣੀਆਂ ਪ੍ਰਚਾਰ-ਫੇਰੀਆਂ ਦੌਰਾਨ ਗਏ, ਉਨ੍ਹਾਂ ਦੇ ਪਵਿੱਤਰ ਚਰਨ-ਕਮਲਾਂ ਨੇ ਜਿਸ ਥਾਂ ਨੂੰ ਭਾਗ ਲਾਏ, ਉਸ ਅਸਥਾਨ ਨੂੰ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾ ਕੇ ਸਾਂਭ ਲਿਆ। ਜਿਨ੍ਹਾਂ ਬਿਰਖਾਂ ਥੱਲੇ ਗੁਰੂ ਸਾਹਿਬਾਨ ਨੇ ਵਿਸ਼ਰਾਮ ਕੀਤਾ, ਉਨ੍ਹਾਂ ਬਿਰਖਾਂ ਨੂੰ ਵੀ ਵਿਰਾਸਤੀ ਰੂਪ ਵਿਚ ਸਾਂਭ-ਸੰਭਾਲ ਲਿਆ। ਇਸ ਤਰ੍ਹਾਂ ਅਨੇਕਾਂ ਪਿੰਡਾਂ ਵਿਚ ਗੁਰੂ ਸਾਹਿਬਾਨ ਅਤੇ ਸ਼ਹੀਦ ਸਿੱਖਾਂ ਦੀਆਂ ਨਿਸ਼ਾਨੀਆਂ ਸੰਭਾਲੀਆਂ ਮਿਲਦੀਆਂ ਹਨ। ਅਨੇਕਾਂ ਥਾਵਾਂ 'ਤੇ*

ਹੱਥ-ਲਿਖਤ ਇਤਿਹਾਸ ਗੁਰਸਿੱਖਾਂ ਨੇ ਸੰਭਾਲਿਆ ਹੋਇਆ ਹੈ। ਤਖਤ ਸ੍ਰੀ ਅਕਾਲ ਤਖਤ ਸਾਹਿਬ, ਤਖਤ ਸ੍ਰੀ ਕੇਸਗੜ੍ਹ ਸਾਹਿਬ, ਤਖਤ ਸ੍ਰੀ ਪਟਨਾ ਸਾਹਿਬ, ਤਖਤ ਸ੍ਰੀ ਹਜ਼ੂਰ ਸਾਹਿਬ, ਤਖਤ ਸ੍ਰੀ ਦਮਦਮਾ ਸਾਹਿਬ 'ਤੇ ਅਨੇਕਾਂ ਵਿਰਾਸਤੀ ਯਾਦਗਾਰਾਂ ਦੀ ਸੰਭਾਲ ਕੀਤੀ ਗਈ ਹੈ। ਡੇਰਾ ਬਾਬਾ ਨਾਨਕ, ਭਾਈ ਰੂਪਾ, ਫਫੜੇ ਭਾਈ ਕੇ, ਘੁੰਗਰਾਣਾ, ਘੁਢਾਣੀ, ਕਾਂਗੜ, ਮੋਤੀ ਬਾਗ ਪਟਿਆਲਾ, ਤੋਸ਼ਾਖਾਨਾ ਕਪੂਰਥਲਾ, ਕਿਲ੍ਹਾ ਮੁਬਾਰਕ ਪਟਿਆਲਾ, ਨੰਗਲ, ਘੜੂੰਆ, ਧਮਤਾਨ ਸਾਹਿਬ, ਨਰਵਾਣਾ, ਮਲੇਰਕੋਟਲਾ, ਸੌਂਟੀ, ਕਪੂਰਗੜ੍ਹ ਆਦਿ ਅਜਿਹੇ ਜ਼ਿਕਰਯੋਗ ਪਿੰਡ ਹਨ ਜਿੱਥੇ ਸਿੱਖਾਂ ਦੇ ਤਵਾਰੀਖ-ਈ-ਤਵਰੋਕਾਤਾਂ ਦੇ ਦਰਸ਼ਨ ਕੀਤੇ ਜਾ ਸਕਦੇ ਹਨ।

ਅੰਗਰੇਜ਼ ਆਪਣੇ ਰਾਜ-ਕਾਲ ਸਮੇਂ ਸਿੱਖਾਂ ਦਾ ਬਹੁਤ ਸਾਰਾ ਕੀਮਤੀ ਸਰਮਾਇਆ ਇੰਗਲੈਂਡ ਲੈ ਗਏ ਜੋ ਅੱਜਕਲ੍ਹ ਬ੍ਰਿਟਿਸ਼ ਅਜਾਇਬ ਘਰ ਵਿਚ ਹੈ। ਸਿੱਖਾਂ ਨੇ ਬਹੁਤ ਜਿਆਦਾ ਜੱਦੋ-ਜਹਿਦ ਕਰ ਕੇ ਇਨ੍ਹਾਂ ਤੋਂ ਕੁਝ ਵਸਤੂਆਂ ਪ੍ਰਾਪਤ ਵੀ ਕੀਤੀਆਂ ਪਰ ਅਜੇ ਵੀ ਬਹੁਤ ਸਾਰੀਆਂ ਉੱਥੇ ਹਨ।

ਇੰਨੀ ਅਨਮੋਲ ਵਿਰਾਸਤ ਦੇ ਮਾਲਕ ਹੋਣ ਦੇ ਬਾਵਜੂਦ ਵੀ ਜਾਣੇ-ਅਨਜਾਣੇ ਵਿਚ ਗੁਰੂ-ਘਰਾਂ ਦੀਆਂ ਨਵੀਆਂ ਇਮਾਰਤਾਂ ਦੀ ਉਸਾਰੀ ਕਰਦੇ ਸਮੇਂ ਬਹੁਤ ਸਾਰੇ ਵਿਰਾਸਤੀ ਚਿੰਨ੍ਹ ਅਲੋਪ ਵੀ ਹੋ ਗਏ। ਬਹੁਤ ਸਾਰਾ ਹੱਥ-ਲਿਖਤ ਸਰਮਾਇਆ ਸਾਡੇ ਹੱਥੋਂ ਜਾਂਦਾ ਵੀ ਰਿਹਾ। ਸਿੱਖਾਂ ਵੱਲੋਂ ਸਦੀਆਂ ਦੀ ਮਿਹਨਤ ਨਾਲ ਸਿੱਖ ਰੈਫਰੈਂਸ ਲਾਇਬ੍ਰੇਰੀ ਅਤੇ ਕੇਂਦਰੀ ਸਿੱਖ ਅਜਾਇਬ ਘਰ ਵਿਚ ਸਾਂਭੀਆਂ ਗਈਆਂ ਵਿਰਾਸਤੀ ਵਸਤਾਂ ਸੰਨ ੧੯੮੪ ਦੇ ਫੌਜੀ ਹਮਲੇ ਸਮੇਂ ਸਾਡੇ ਕੋਲੋਂ ਖੋਹ ਲਈਆਂ ਗਈਆਂ।

ਆਪਣੇ ਗੁਰੂ-ਸਾਹਿਬਾਨ ਅਤੇ ਸ਼ਹੀਦਾਂ ਦੀਆਂ ਯਾਦਗਾਰ ਸ਼ਤਾਬਦੀਆਂ ਮਨਾਉਂਦਿਆਂ ਸਿੱਖਾਂ ਵਿਚ ਨਵੀਂ ਜਾਗ੍ਰਿਤੀ ਪੈਦਾ ਹੋਈ। ਆਪਣੇ ਵਿਰਸੇ ਨੂੰ ਦਰਸਾਉਣ ਤੇ ਸੰਭਾਲਣ ਦੀ ਚੇਤਨਾ ਹਿਤ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ 'ਵਿਰਾਸਤ-ਏ-ਖਾਲਸਾ' ਦੇ ਰੂਪ ਵਿਚ ਅਜੂਬਾ ਸਾਡੇ ਸਾਹਮਣੇ ਆਇਆ ਹੈ। ਆਧੁਨਿਕ ਡਿਜ਼ੀਟਲ ਤਕਨੀਕ ਦੇ ਪ੍ਰਯੋਗ ਨਾਲ ਬਣੇ ਇਸ ਵਿਰਾਸਤੀ ਅਜੂਬੇ ਨੇ ਦੁਨੀਆਂ ਭਰ ਦੇ ਅਜੂਬਿਆਂ ਵਿਚ ਆਪਣਾ ਨਾਂ ਸ਼ੁਮਾਰ ਕਰ ਲਿਆ ਹੈ। ਇਸ ਵਿਚ ਪੰਜਾਬੀਆਂ ਤੇ ਸਿੱਖਾਂ ਦੀ ਵਿਰਾਸਤ ਨੂੰ ਇਸ ਤਰ੍ਹਾਂ ਪਰੋ ਕੇ ਦ੍ਰਿਸ਼ਟਮਾਨ ਕੀਤਾ ਗਿਆ ਹੈ ਕਿ ਹਰ ਕੋਈ ਅਸ਼-ਅਸ਼ ਕਰ ਉੱਠਦਾ ਹੈ। ਕੇਵਲ ੭੦ ਕੁ ਮਿੰਟਾਂ ਵਿਚ ਹੀ ਦੁਨੀਆਂ ਦੇ ਕਿਸੇ ਵੀ ਕੋਨੇ ਤੋਂ ਆਇਆ ਵਿਅਕਤੀ ਸਾਡੀ ਵਿਰਾਸਤ ਪ੍ਰਤੀ ਭਰਪੂਰ ਜਾਣਕਾਰੀ ਹਾਸਲ ਕਰ ਗੁਰੂ ਸਾਹਿਬਾਨ ਦੇ ਚਰਨਾਂ ਵਿਚ ਸੀਸ ਝੁਕਾਏ ਬਿਨਾਂ ਨਹੀਂ ਰਹਿ ਸਕਦਾ।

ਚੱਪੜਚਿੜੀ (ਸਰਹਿੰਦ) ਵਿਖੇ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਕੀਤੀ ਸਰਹਿੰਦ ਫਤਿਹ ਦੀ ਯਾਦ ਵਿਚ 'ਫਤਿਹ ਬੁਰਜ' ਉਸਾਰਿਆ ਗਿਆ ਹੈ। ਸੂਬਾ ਸਰਹਿੰਦ

ਵਜ਼ੀਰ ਖਾਂ ਵੱਲੋਂ ਭੋਲੀ-ਭਾਲੀ ਲੋਕਾਈ ਤੇ ਹੋ ਰਹੇ ਅੰਨ੍ਹੇ ਤਸ਼ੱਦਦ ਨੂੰ ਬੰਦ ਕਰਨ ਲਈ ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਥਾਪੜਾ ਦੇ ਕੇ ਜ਼ੁਲਮ ਦੀ ਜੜ੍ਹ ਪੁੱਟਣ ਲਈ ਨੰਦੇੜ ਤੋਂ ਭੇਜਿਆ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਚੱਪੜਚਿੜੀ ਦੇ ਮੈਦਾਨ ਵਿਚ ਇਨ੍ਹਾਂ ਜ਼ਾਲਮਾਂ ਦਾ ਸਫਾਇਆ ਕਰ ਕੇ ਸਿੱਖ ਰਾਜ ਦੀ ਨੀਂਹ ਰੱਖੀ। ਇਸ ਇਤਿਹਾਸਿਕ ਜਿੱਤ ਦੀ ਵਿਰਾਸਤ ਨੂੰ ਦਰਸਾਉਂਦਾ ਇਹ 'ਫਤਿਹ ਬੁਰਜ' ਅੱਜ ਦੁਨੀਆਂ ਦੀਆਂ ਸੱਤ ਉੱਚੀਆਂ ਇਮਾਰਤਾਂ ਵਿਚ ਆਪਣਾ ਨਾਂ ਸ਼ੁਮਾਰ ਕਰਵਾ ਚੁੱਕਾ ਹੈ।

ਛੋਟਾ ਘੱਲੂਘਾਰਾ (ਕਾਹਨੂੰਵਾਨ) ਸਿੱਖ ਸ਼ਹੀਦਾਂ ਦੀ ਉਹ ਵਿਰਾਸਤ ਹੈ, ਜਿਸ ਨੂੰ ਦੁਨੀਆਂ ਸਾਹਮਣੇ ਪੇਸ਼ ਕਰਨਾ ਸ਼ਹੀਦਾਂ ਨੂੰ ਸੱਚੀ ਸ਼ਰਧਾਂਜਲੀ ਦੇਣਾ ਹੈ। ਸੰਨ ੧੭੪੬ ਈ: ਵਿਚ ਏਮਨਾਬਾਦ ਦੇ ਫੌਜਦਾਰ ਲਖਪਤ ਰਾਏ ਨੇ ਸੱਚ ਦੇ ਹਾਮੀ ਲੱਗਭਗ ਦਸ ਹਜ਼ਾਰ ਸਿੱਖਾਂ ਨੂੰ ਸ਼ਹੀਦ ਕਰ ਦਿੱਤਾ। ਇਨ੍ਹਾਂ ਸ਼ਹੀਦਾਂ ਦਾ 'ਵਿਰਾਸਤੀ ਸਮਾਰਕ' ਦੁਨੀਆਂ ਭਰ ਦੇ ਲੋਕਾਂ ਅੱਗੇ ਆਪਣਾ ਇਤਿਹਾਸ ਰਹਿੰਦੀ ਦੁਨੀਆਂ ਤਕ ਮੂਰਤੀਮਾਨ ਕਰਦਾ ਰਹੇਗਾ।

ਸੰਨ ੧੭੬੨ ਈ: ਵਿਚ ਕੁੱਪ-ਰਹੀੜਾ ਪਿੰਡਾਂ ਦੇ ਪਾਸ ਸਿੱਖਾਂ ਨੇ ਬੜੀ ਬਹਾਦਰੀ ਨਾਲ ਅਹਿਮਦਸ਼ਾਹ ਅਬਦਾਲੀ ਦੀ ਫੌਜ ਦਾ ਮੁਕਾਬਲਾ ਕੀਤਾ। ਭਾਰਤ ਨੂੰ ਵਾਰ-ਵਾਰ ਲੁੱਟਣ ਆਏ ਅਹਿਮਦ ਸ਼ਾਹ ਅਬਦਾਲੀ ਨੇ ਕਦੇ ਸੁਪਨੇ ਵਿਚ ਵੀ ਨਹੀਂ ਸੋਚਿਆ ਹੋਵੇਗਾ ਕਿ ਇਸ ਵਾਰੀ ਅਜਿਹੀ ਬਹਾਦਰ ਕੌਮ ਨਾਲ ਉਸ ਦਾ ਪਾਲ਼ਾ ਪਵੇਗਾ। ਲੱਖਾਂ ਦੀ ਗਿਣਤੀ ਵਿਚ ਚੜ੍ਹ ਆਈ ਫੌਜ ਦਾ ਮੁਕਾਬਲਾ ਕਰਦੇ ਹੋਏ ੩੫੦੦੦ ਸਿੰਘ ਸ਼ਹੀਦੀਆਂ ਪਾ ਗਏ। ਇਨ੍ਹਾਂ ਸ਼ਹੀਦਾਂ ਦੀ ਬਹਾਦਰੀ ਦਾ ਇਤਿਹਾਸ ਦੁਨੀਆਂ ਭਰ ਵਿਚ ਪਹੁੰਚਾਉਣ ਅਤੇ ਸਦਾ ਲਈ ਹਰ ਇਕ ਦੇ ਸੀਨੇ ਵਿਚ ਵਸਾਉਣ ਲਈ ਕੁੱਪ-ਰਹੀੜਾ (ਮਲੇਰਕੋਟਲਾ) ਵਿਖੇ 'ਵਿਰਾਸਤੀ ਸਮਾਰਕ' ਦੀ ਉਸਾਰੀ ਕਰਵਾਈ ਗਈ ਹੈ।

ਇਨ੍ਹਾਂ ਵਿਰਾਸਤੀ ਇਮਾਰਤਾਂ ਨੂੰ ਬਣਾ ਕੇ ਸਿੱਖਾਂ ਨੇ ਆਪਣੇ ਇਤਿਹਾਸ ਨੂੰ ਸਾਂਭਣ ਹਿਤ ਇਕ ਕਦਮ ਹੋਰ ਅੱਗੇ ਪੁੱਟਿਆ ਹੈ। ਅਜੇ ਤਾਂ ਇਹ ਸਿੱਖ ਇਤਿਹਾਸ ਦੀ ਕੇਵਲ ਇਕ ਝਾਕੀ ਹੀ ਹੈ। ਬਹੁਤ ਕੰਮ ਇਸ ਗੋਚਰੇ ਹੋਣਾ ਅਜੇ ਬਾਕੀ ਹੈ। ਸਿੱਖ ਇਤਿਹਾਸਿਕ ਵਿਰਸੇ ਨੂੰ ਸੰਭਾਲਣ ਤੇ ਪ੍ਰਸਾਰਨ ਹਿਤ ਸ. ਪਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਤੇ ਪੰਜਾਬ ਸਰਕਾਰ ਨੇ ਜੋ ਉਪਰਾਲਾ ਕੀਤਾ ਹੈ ਉਸ ਲਈ ਉਹ ਵਧਾਈ ਦੇ ਪਾਤਰ ਹਨ। ਸਿੱਖ ਕੌਮ ਵਿਚ ਇਨ੍ਹਾਂ ਦੇ ਇਸ ਕਾਰਜ ਦੀ ਸਦਾ ਸ਼ਲਾਘਾ ਹੁੰਦੀ ਰਹੇਗੀ।



# ਗੁਰਮਤਿ ਵਿਚ ਸਤਿਗੁਰੂ ਦਾ ਸੰਕਲਪ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਅਕਾਲ ਪੁਰਖ ਵੱਲੋਂ ਆਪਣੀ ਅਗੰਮੀ ਖੇਡ ਦੁਆਰਾ ਸਿਰਜਿਆ ਬ੍ਰਹਿਮੰਡ, ਵਿਸ਼ਾਲ ਸ੍ਰਿਸ਼ਟੀ ਅਤੇ ਬਹੁਰੰਗੀ ਬਨਸਪਤੀ, ਬਹੁਭਾਂਤੀ ਅਤੇ ਬਹੁਆਕਾਰੀ ਹੈ। ਇਹ ਪਰਮਾਤਮਾ ਦੇ ਸਵੈ ਦਾ ਹੀ ਪ੍ਰਗਟਾਅ ਹੈ ਅਤੇ ਇਹ "ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥" ਦਾ ਵਰਤਾਰਾ ਹੀ ਹੈ। ਗੁਰਮਤਿ ਉਸ ਪਾਰਬ੍ਰਹਮ-ਪਰਮੇਸ਼ਰ ਬਾਰੇ ਇੰਞ ਵਿਚਾਰ ਪ੍ਰਗਟ ਕਰਦੀ ਹੈ, "ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥" ਇਸ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਕਰਨਾ ਵੀ ਨਾ ਸਿਰਫ ਇਕ ਅਤੀ ਕਠਿਨ ਕਾਰਜ ਹੈ ਸਗੋਂ ਅਸੰਭਵ ਹੀ ਹੈ। "ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥ ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥" ਮਨੁੱਖੀ ਅਕਲ ਅਤੇ ਉੱਦਮ ਨੇ ਵੱਖ-ਵੱਖ ਨਿਰਣੇ ਲਏ ਹਨ ਪਰੰਤੂ ਅੰਤਲੀ ਗੱਲ ਆਖ ਦੇਣੀ ਅਸੰਭਵ ਹੀ ਰਹੀ ਹੈ ਕਿਉਂਕਿ ਜਿਉਂ-ਜਿਉਂ ਮਨੁੱਖ ਖੋਜ ਕਰਦਾ ਗਿਆ ਤਿਉਂ-ਤਿਉਂ ਕਾਦਰ ਦੀ ਕੁਦਰਤ ਦੀ ਇਸ "ਅਸਚਰਜ ਬ੍ਰਹਿਮੰਡੀ ਖੇਡ" ਦੇ ਭੇਦ ਅਤੇ ਰਹੱਸ ਹੋਰ ਵੀ ਪੀਡੇ ਅਤੇ ਗੁੰਝਲਦਾਰ ਹੁੰਦੇ ਚਲੇ ਗਏ। ਪਰੰਤੂ ਕੋਈ ਵੀ ਉਸ ਦਾ ਅੰਤ ਅਤੇ ਰਹੱਸ ਨਹੀਂ ਪਾ ਸਕਿਆ। ਕਾਦਰ ਦੀ ਕੁਦਰਤ "ਚੋਜ ਵਿਡਾਣੀ" ਹੈ ਜੋ ਅਗਮ ਹੈ, ਅਥਾਹ ਹੈ, ਬੇਅੰਤ ਹੈ, ਅਨੰਤ ਹੈ:

*ਅੰਤ ਕਾਰਣਿ ਕੇਤੇ ਬਿਲਲਾਹਿ॥ ਤਾ ਕੇ ਅੰਤ ਨ ਪਾਏ ਜਾਹਿ॥*
*ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥ (ਪੰਨਾ ੫)*

ਇਸ ਸਮੁੱਚੇ ਬ੍ਰਹਿਮੰਡ ਅੰਦਰ ਧਰਤੀ ਧਰਮਸਾਲ ਹੈ ਜਿਸ ਵਿਚ ਪਰਮਾਤਮਾ ਵੱਲੋਂ ਮਨੁੱਖੀ ਸਮਾਜ ਦੀ ਸਿਰਜਨਾ ਕੀਤੀ ਗਈ ਹੈ। "ਪਵਣ ਪਾਣੀ ਅਗਨੀ ਪਾਤਾਲ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥" ਇਸ ਵਿਸ਼ਵ ਸਮਾਜ ਦੀਆਂ ਅਨੇਕਾਂ ਨਸਲਾਂ, ਕੌਮਾਂ, ਧਰਮ, ਸਭਿਆਚਾਰ, ਦੇਸ਼-ਦਿਸ਼ਾਂਤਰ, ਰੰਗ-ਰੂਪ, ਨੈਣ-ਨਕਸ਼, ਬੋਲੀਆਂ-ਭਾਸ਼ਾਵਾਂ, ਸੁਭਾਅ, ਸਭਿਆਚਾਰ ਅਤੇ ਰੀਤੀ-ਰਿਵਾਜ ਹਨ। ਗੁਰਵਾਕ ਹੈ:

*- ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥*
*ਕੋਇ ਨ ਕਿਸ ਹੀ ਜੇਹਾ ਉਪਾਇਆ॥ (ਪੰਨਾ ੧੦੫੬)*
*- ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ॥ (ਪੰਨਾ ੫੯੬)*

ਪੱਥਰ ਯੁੱਗ ਤੋਂ ਚੱਲਦਿਆਂ "ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ

* ਸਾਬਕਾ ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦

ਸਰਣਾਇ ਜੀਉ॥" ਸੰਸਾਰ ਵਿਚ ਹੌਲੀ-ਹੌਲੀ ਸਭਿਅਤਾ ਆਈ ਅਤੇ ਸਭਿਅਕ ਮਨੁੱਖ ਨੇ ਸਮਾਜ ਨੂੰ ਜਿਊਂਣਯੋਗ ਬਣਾਉਣ ਹਿਤ ਇਸ ਵਿਚ ਕਈ ਕਿਸਮਾਂ ਦੇ ਢੰਗ-ਤਰੀਕੇ ਵਰਤ ਕੇ ਸੀਲ, ਸੰਜਮ, ਸੰਤੋਖ, ਸਬਰ ਅਤੇ ਸਲੀਕੇ ਵਰਗੇ ਵਧੀਆ ਨਿਯਮ ਵੀ ਸਥਾਪਿਤ ਕੀਤੇ। ਸੰਸਾਰ ਦੇ ਤਕਰੀਬਨ ਸਾਰੇ ਹੀ ਧਰਮ ਇਸ ਤੱਥ ਨੂੰ ਮੰਨਦੇ ਹਨ ਕਿ ਮਨੁੱਖੀ ਸਰੀਰ ਅੰਦਰ ਪਰਮਾਤਮਾ ਦੀ ਜੋਤ "ਆਤਮਾ" ਬਿਰਾਜਮਾਨ ਹੈ ਜੋ ਮਾਇਆ ਦੀ ਚੰਚਲ ਖੇਡ ਅਤੇ ਸੰਸਾਰਿਕ ਕਾਰਨਾਂ ਕਰਕੇ ਆਪਣੇ ਮੂਲ "ਪਰਮ ਤੱਤ" ਤਥਾ "ਪਾਰਬ੍ਰਹਮ-ਪਰਮੇਸ਼ਰ" ਨਾਲੋਂ ਦੂਰ ਹੋ ਜਾਂਦੀ ਹੈ "ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥ ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥" ਅਤੇ ਮਨੁੱਖਾ ਜਨਮ ਦਾ ਟੀਚਾ ਪਰਮਾਤਮਾ ਅਤੇ ਆਤਮਾ ਵਿਚਕਾਰ ਪਈ ਇਸ ਵਿੱਥ (ਕੂੜ ਦੀ ਪਾਲ) ਨੂੰ ਦੂਰ ਕਰ ਕੇ ਦੋਹਾਂ ਦੇ ਪੁਨਰ-ਮਿਲਾਪ ਨੂੰ ਮਿਥਿਆ ਗਿਆ ਹੈ। ਇਸ ਅਧਿਆਤਮਿਕ ਕਾਰਜ ਲਈ, ਮਨੁੱਖਤਾ ਨੂੰ ਸੇਧ ਦੇਣ ਲਈ ਸਮੇਂ-ਸਮੇਂ ਵੱਖ-ਵੱਖ ਪੀਰ-ਪੈਗੰਬਰ, ਔਲੀਏ, ਸੰਤ, ਸਾਧ,ਭਗਤ, ਮਹਾਂਪੁਰਖ, ਅਵਤਾਰ, ਰਹਿਬਰ, ਗੁਰੂ-ਸਤਿਗੁਰੂ ਸਾਹਮਣੇ ਆਏ ਜਿਨ੍ਹਾਂ ਨੇ ਆਪਣਾ-ਆਪਣਾ ਵਡਮੁੱਲਾ ਯੋਗਦਾਨ ਪਾਇਆ ਅਤੇ ਅਧਿਆਤਮਿਕਤਾ ਦੇ ਮਾਰਗ ਉੱਤੇ ਸਾਬਤ ਕਦਮੀਂ ਚੱਲਦਿਆਂ ਸੰਸਾਰ ਨੂੰ ਇਲਾਹੀ "ਪੁਨਰ-ਮਿਲਾਪ" ਦੇ ਨਿਸ਼ਾਨੇ ਦੀ ਪ੍ਰਾਪਤੀ ਲਈ ਪ੍ਰੇਰਿਤ ਕਰਦੇ ਹੋਏ ਮਨੁੱਖਤਾ ਦਾ ਮਾਰਗ-ਦਰਸ਼ਨ ਕੀਤਾ। ਨਿਸਚੇ ਹੀ ਅਕਾਲ ਪੁਰਖ – ਪਾਰਬ੍ਰਹਮ ਪਰਮੇਸ਼ਰ ਹੀ "ਸਤਿ" ਹੈ, "ਸੱਚ" ਹੈ, ਅਬਿਨਾਸ਼ੀ ਹੈ। "ਸੱਚ" ਵਿਚ "ਸੱਚ" ਹੀ ਸਮਾ ਸਕਦਾ ਹੈ, ਕੂੜ ਨਹੀਂ, "ਜੀਵ ਆਤਮਾ" ਵੀ ਉਸ ਸੱਚ-ਪਰਮਸਤਿ-ਪਰਮਾਤਮਾ ਦਾ ਹੀ ਅੰਸ਼ ਹੈ। ਉਸ ਨੂੰ ਵਿਸ਼ੇ-ਵਿਕਾਰਾਂ ਤਥਾ ਮੋਹ-ਮਾਇਆ ਦੇ ਭਰਮ-ਜਾਲ ਵਿੱਚੋਂ ਕੱਢ ਕੇ "ਸੱਚ" ਨਾਲ ਪੁਨਰ-ਮਿਲਾਪ ਲਈ "ਰਾਹ-ਦਸੇਰੇ" ਦੀ ਲੋੜ ਹੁੰਦੀ ਹੈ। ਸੱਚ ਦਾ ਮਾਰਗ ਕੋਈ ਸੱਚਾ ਹੀ ਦੱਸ ਸਕਦਾ ਹੈ ਨਾ ਕਿ ਕੱਚਾ, ਝੂਠਾ ਅਤੇ ਕਰਮ-ਕਾਂਡੀ। ਇਸ ਲਈ "ਸੱਚੇ ਗੁਰੂ" ਸਤਿਗੁਰੂ ਦੀ ਲੋੜ ਹੈ। ਗੁਰੂ ਤੋਂ ਬਿਨਾਂ ਤਾਂ "ਗੁਰ ਬਿਨੁ ਘੋਰੁ ਅੰਧਾਰੁ" ਹੀ ਹੈ ਅਤੇ ਨਿਗੁਰੇ ਨੂੰ ਕੋਈ ਮਾਨਤਾ ਪ੍ਰਾਪਤ ਨਹੀਂ ਹੈ, "ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ॥" ਸਤਿਗੁਰੂ ਹੀ ਪੰਜਾਂ ਦੂਤਾਂ ਉੱਤੇ ਜਿੱਤ ਪ੍ਰਾਪਤ ਕਰਨ/ਕਰਾਉਣ ਦੇ ਸਮਰੱਥ ਹੈ, "ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ॥" ਤਥਾ "ਸਤਿਗੁਰ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ॥ ਧ੍ਰਿਗੁ ਇਵੇਹਾ ਜੀਵਿਆ ਕਿਆ ਜੁਗ ਮਹਿ ਪਾਇਆ ਆਇ॥" ਸ੍ਰੀ ਗੁਰੂ ਅੰਗਦ ਦੇਵ ਜੀ ਸਤਿਗੁਰੂ ਦੀ ਲੋੜ ਬਾਰੇ ਸਪਸ਼ਟ ਰੂਪ ਵਿਚ ਇੰਵ ਸਮਝਾਉਂਦੇ ਹਨ, "ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥ ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥" ਭਾਰਤੀ ਸਮਾਜ ਇਕ ਬਹੁ-ਧਰਮੀ, ਬਹੁ-ਕੌਮੀ, ਬਹੁ-ਭਾਸ਼ਾਈ,

ਬਹੁ-ਸਭਿਆਚਾਰੀ, ਬਹੁ-ਰੂਪੀ, ਬਹੁ-ਰੰਗੀ ਪਰੰਤੂ ਅਨੇਕਤਾ ਵਿਚ ਏਕਤਾ ਵਾਲਾ ਹੈ। ਵੱਖ-ਵੱਖ ਧਰਮਾਂ ਦੇ ਵੱਖ-ਵੱਖ ਰਹਿਬਰ ਹੋਏ ਹਨ ਜਿਨ੍ਹਾਂ ਨੇ ਆਪਣੇ-ਆਪਣੇ ਸਮੇਂ ਦੇਸ਼-ਕੌਮ ਦੀ ਵਡਮੁੱਲੀ ਅਗਵਾਈ ਕੀਤੀ। ੧੩ਵੀਂ ਤੋਂ ੧੫ਵੀਂ ਸਦੀ ਤਕ ਦੇ ਸਮੇਂ ਵਿਚ ਇਕ ਨਵੀਂ ਅਧਿਆਤਮਿਕ ਅਤੇ ਸਮਾਜਿਕ ਸੋਚ, ਇੱਥੋਂ ਦੇ ਸੰਤਾਂ-ਭਗਤਾਂ ਵੱਲੋਂ ਪ੍ਰਚਾਰੀ ਗਈ। ਇਹ ਸੰਤ-ਮਹਾਂਪੁਰਖ ਤਥਾ ਭਗਤ ਕਿਰਤੀ ਅਤੇ ਗ੍ਰਿਹਸਥੀ ਹੁੰਦਿਆਂ ਹੋਇਆਂ ਆਪਣੇ "ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥" ਉੱਚੇ-ਸੁੱਚੇ ਮਿਸਾਲੀ ਅਧਿਆਤਮਿਕ ਜੀਵਨ ਕਾਰਨ ਅਕਾਲ ਜੋਤ ਨਾਲ ਮੁਕੰਮਲ ਤੌਰ ਉੱਤੇ ਇਕ ਰੂਪ ਹੀ ਹੋ ਗਏ। ਇਹ ਕਿਰਤ, ਗ੍ਰਿਹਸਥ ਅਤੇ ਭਗਤੀ ਦੇ ਸੁਮੇਲ ਵਾਲੀ ਇਕ ਨਵੀਂ ਲਹਿਰ ਸੀ।ਇਸ ਨਵੀਂ ਰੋਸ਼ਨੀ ਨੂੰ ਅਧਿਆਤਮਿਕਤਾ ਦੇ ਇਤਿਹਾਸ ਵਿਚ "ਸੂਫੀ ਲਹਿਰ" ਅਤੇ "ਭਗਤੀ ਲਹਿਰ" ਵਜੋਂ ਜਾਣਿਆ ਜਾਂਦਾ ਹੈ। ਭਗਤੀ ਲਹਿਰ ਦੇ ਸਮਕਾਲੀ ਹੀ ੧੫ਵੀਂ ਸਦੀ ਵਿਚ "ਜਾਹਰ ਪੀਰ ਜਗਤੁ ਗੁਰੁ ਬਾਬਾ" ਅਤੇ "ਇਕ ਬਾਬਾ ਅਕਾਲ ਰੂਪ" ਵਜੋਂ ਪ੍ਰਸਿੱਧ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ, ਜਿਨ੍ਹਾਂ ਨੇ ਭਾਰਤੀ ਸਮਾਜ ਅਤੇ ਸਮੁੱਚੀ ਲੋਕਾਈ ਵਿਚ ਫੈਲ ਰਹੇ ਭਰਮ, ਭੁਲੇਖੇ, ਪਾਖੰਡ, ਕਰਮ-ਕਾਂਡ, ਸਮਾਜਿਕ ਬੁਰਾਈਆਂ, ਭ੍ਰਿਸ਼ਟਾਚਾਰ, ਨਸ਼ਾਖੋਰੀ, ਇਸਤਰੀ ਦੇ ਹੋ ਰਹੇ ਅਪਮਾਨ, ਊਚ-ਨੀਚ, ਜਾਤ-ਪਾਤ, ਛੂਤ-ਛਾਤ, ਆਪਸੀ ਨਫ਼ਰਤ-ਈਰਖਾ, ਦਵੈਸ਼, ਰਾਜਸੀ ਜਬਰ, ਜ਼ੁਲਮ, ਬੇਇਨਸਾਫ਼ੀ, ਧਾਰਮਿਕ ਕੱਟੜਵਾਦ ਆਦਿ ਬਾਰੇ ਡੂੰਘਾ ਅਧਿਐਨ ਕਰ ਕੇ ਮਨੁੱਖ ਨੂੰ ਇਨ੍ਹਾਂ ਕਮੀਆਂ, ਕਮਜ਼ੋਰੀਆਂ ਅਤੇ ਬੁਰਾਈਆਂ ਤੋਂ ਮੁਕਤ ਕਰਾਉਣ ਹਿਤ ਇਕ ਨਵੀਂ ਨਿਵੇਕਲੀ ਸੋਚ, ਰੋਸ਼ਨੀ ਅਤੇ ਵਿਚਾਰ ਅਰਥਾਤ "ਗੁਰਮਤਿ ਵਿਚਾਰਧਾਰਾ" ਦਿੱਤੀ ਅਤੇ "ਨਾਮ ਧਰਮ" ਦੀ ਸਥਾਪਨਾ ਕੀਤੀ, ਜਿਸ ਦੇ ਅਨੁਯਾਈਆਂ ਨੂੰ "ਨਿਰਮਲ ਪੰਥ" ਤਥਾ "ਉਤਮ ਪੰਥ" ਦੇ ਪਾਂਧੀ ਵਜੋਂ ਜਾਣਿਆ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੱਖ-ਵੱਖ ਧਰਮਾਂ ਵੱਲੋਂ ਅਕਾਲ ਪੁਰਖ ਨੂੰ "ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ॥" ਦੇ ਪ੍ਰਚਲਿਤ ਵਿਚਾਰ ਅਨੁਸਾਰ ਵੱਖੋ-ਵੱਖਰੀਆਂ ਦਿਸ਼ਾਵਾਂ ਵਿਚ ਪ੍ਰਭੂ ਦੀ ਹਸਤੀ ਨੂੰ ਸਥਾਪਿਤ ਕਰਨ ਹਿਤ ਕੀਤੇ ਜਾ ਰਹੇ ਪ੍ਰਚਾਰ ਅਤੇ ਵਿਚਾਰ ਨੂੰ ਨਕਾਰਿਆ ਅਤੇ ਰੱਬ ਦੀ ਸਰਬ-ਵਿਆਪਕਤਾ ਦੇ ਸਿਧਾਂਤ ਨੂੰ ਉਜਾਗਰ ਕਰਨ ਦਾ ਕਾਰਜ ਕੀਤਾ "ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥ ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥" ਤਥਾ "ਊਰਮ ਧੂਰਮ ਜੋਤਿ ਉਜਾਲਾ॥ ਤੀਨਿ ਭਵਣ ਮਹਿ ਗੁਰ ਗੋਪਾਲਾ॥" ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਨੇ ਇਸੇ ਵਿਚਾਰਧਾਰਾ ਅਨੁਸਾਰ ਅਮਲੀ ਰੂਪ ਵਿਚ ਜੀਵਨ ਬਤੀਤ ਕਰ ਕੇ ਸਮਾਜ ਸਾਹਮਣੇ ਇਕ ਮਿਸਾਲ "ਰੋਲ ਮਾਡਲ" ਪੇਸ਼ ਕੀਤਾ। ਸੰਸਾਰੀ ਕਾਰਨਾਂ ਕਰਕੇ ਮਨੁੱਖਤਾ ਵਿਚ ਪੈਦਾ ਹੋਏ ਅੰਧਕਾਰ ਵਿੱਚੋਂ ਕੱਢ ਕੇ

ਪ੍ਰਕਾਸ਼ ਰੂਪ ਕਰਨ ਵਾਲੀ ਸ਼ਖ਼ਸੀਅਤ ਨੂੰ ਗੁਰਮਤਿ ਵਿਚ ਗੁਰੂ ਤਥਾ ਸਤਿਗੁਰੂ ਕਰਕੇ ਸਤਿਕਾਰਿਆ ਗਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਇਆ ਵੱਲੋਂ ਫੈਲਾਏ ਭਰਮ-ਜਾਲ ਦੇ ਅੰਧਕਾਰ ਵਿੱਚੋਂ ਕੱਢ ਕੇ ਜੀਵ-ਆਤਮਾ ਨੂੰ ਪ੍ਰਭੂ ਨਾਲ ਪੁਨਰ-ਮਿਲਾਪ ਲਈ ਰੋਸ਼ਨੀ ਦਿੱਤੀ। ਜਪੁਜੀ ਸਾਹਿਬ ਦੇ ਅਰੰਭ ਤੋਂ ਪਹਿਲਾਂ ਜੋ ਮੂਲ-ਮੰਤਰ ਉਚਾਰਿਆ ਗਿਆ ਹੈ, ਉਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਮ-ਤੱਤ ਪਰਮਾਤਮਾ, ਪਾਰਬ੍ਰਹਮ-ਪਰਮੇਸ਼ਰ, ਅੱਲਾਹ, ਖੁਦਾ, ਵਾਹਿਗੁਰੂ, ਅਕਾਲ-ਪੁਰਖ ਦਾ ਸਰੂਪ ਚਿਤਰਿਆ ਹੈ ਅਤੇ ਉਸ ਨਾਲ ਆਤਮਾ ਦੇ ਪੁਨਰ-ਮਿਲਾਪ ਲਈ "ਗੁਰ ਪ੍ਰਸਾਦਿ" ਲਿਖਿਆ ਹੈ ਭਾਵ ਪੁਨਰ-ਮਿਲਾਪ ਸਤਿਗੁਰੂ (ਸੱਚੇ ਗੁਰੂ) ਦੀ ਨਦਰ, ਕਿਰਪਾ-ਦ੍ਰਿਸ਼ਟੀ, ਮਿਹਰ ਦੁਆਰਾ ਹੀ ਸੰਭਵ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਮਹੱਤਵਪੂਰਨ ਵਿਸਮਾਦੀ ਰਹੱਸ ਨੂੰ ਹੋਰ ਸਪਸ਼ਟ ਕਰਦੇ ਹਨ, "ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ॥"

ਮਾਤਾ, ਪਿਤਾ, ਸਕੂਲ ਅਧਿਆਪਕ, ਸਾਧ, ਸੰਤ, ਧਾਰਮਿਕ ਅਧਿਆਪਕ ਤੋਂ ਲੈ ਕੇ ਮੱਲ ਅਖਾੜਿਆਂ ਤਕ ਸਮਾਜਿਕ ਜ਼ਿੰਦਗੀ ਦੇ ਵੱਖ-ਵੱਖ ਖੇਤਰਾਂ ਵਿਚ ਮਨੁੱਖ ਨੂੰ ਸਿੱਖਿਅਤ ਕਰਨ, ਗਿਆਨ ਦੇਣ ਅਤੇ ਅਗਵਾਈ ਕਰਨ ਵਾਲੀ ਸ਼ਖ਼ਸੀਅਤ ਨੂੰ ਵੀ ਗੁਰੂ/ਉਸਤਾਦ ਕਰਕੇ ਹੀ ਸਤਿਕਾਰਿਆ ਜਾਂਦਾ ਹੈ ਅਤੇ ਉਨ੍ਹਾਂ ਵੱਲੋਂ ਦਿੱਤੇ ਗਿਆਨ ਬਦਲੇ ਦਕਸ਼ਣਾਂ ਵੀ ਦਿੱਤੀ ਜਾਂਦੀ ਹੈ, ਪਰੰਤੂ ਗੁਰਮਤਿ ਵਿਚ ਸਮੁੱਚੀ ਜ਼ਿੰਦਗੀ ਨੂੰ ਅਗਵਾਈ ਦੇਣ ਅਤੇ ਪ੍ਰਭੂ-ਮਿਲਾਪ ਲਈ ਉੱਚਤਮ ਜੀਵਨ-ਜੁਗਤ ਦੱਸਣ ਵਾਲੀ ਸ਼ਖ਼ਸੀਅਤ ਨੂੰ "ਸੱਚਾ ਗੁਰੂ" ਤਥਾ "ਸਤਿਗੁਰੂ" ਕਰਕੇ ਮੰਨਿਆ ਜਾਂਦਾ ਹੈ,ਜੋ ਆਪ ਮੁਕਤ ਹੈ ਅਤੇ ਹੋਰਨਾਂ ਮਨੁੱਖਾਂ ਨੂੰ ਮੁਕਤ ਕਰਨ ਦੇ ਸਮਰੱਥ ਹੈ -"ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ॥" ਇਸ ਲੇਖ ਵਿਚ ਨਿਰੋਲ ਗੁਰਮਤਿ ਦੀ ਰੋਸ਼ਨੀ ਵਿਚ "ਸੱਚੇ ਗੁਰੂ" ਤਥਾ "ਸਤਿਗੁਰੂ" ਦੇ ਸਰੂਪ ਬਾਰੇ ਸੰਖੇਪ ਰੂਪ ਵਿਚ ਵਿਚਾਰ ਕਰਨ ਦਾ ਤੁੱਛ ਜਿਹਾ ਉਪਰਾਲਾ ਕਰ ਰਹੇ ਹਾਂ ਤਾਂ ਜੋ ਪਾਠਕਾਂ ਨੂੰ ਸੱਚੇ ਗੁਰੂ ਅਤੇ ਮਨੁੱਖਤਾ ਦਾ ਸੋਸ਼ਣ ਕਰਨ ਵਾਲੇ ਢੌਂਗੀ, ਦੰਭੀ ਅਤੇ ਅਖੌਤੀ "ਕੱਚੇ ਗੁਰੂਆਂ" ਬਾਰੇ ਜਾਣਕਾਰੀ ਮਿਲ ਸਕੇ ਤੇ ਇਸ ਤਰ੍ਹਾਂ ਉਹ ਉਨ੍ਹਾਂ ਤੋਂ ਬਚਾਅ ਕਰ ਸਕਣ। ਮੋਟੇ ਤੌਰ ਉੱਤੇ "ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ॥ ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ॥" ਅਤੇ "ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥" ਤਥਾ "ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ॥ ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ॥" ਵਿਚਾਰ ਦੁਆਰਾ ਹੀ ਦੋਹਾਂ ਵਿਚਕਾਰਲੇ ਅੰਤਰ ਬਾਰੇ ਸਪਸ਼ਟ ਕੀਤਾ ਗਿਆ ਹੈ। ਗੁਰਮਤਿ ਮਨੁੱਖ ਨੂੰ ਭਟਕਣ ਤੋਂ ਬਚਣ ਲਈ ਸੱਚੇ ਗੁਰੂ ਦੀ ਭਾਲ ਕਰਨ ਲਈ ਪ੍ਰੇਰਿਤ ਕਰਦੀ ਹੈ ਕਿਉਂਕਿ ਸੱਚਾ ਗੁਰੂ ਹੀ ਮਨੁੱਖ ਦਾ ਹਲਤ-ਪਲਤ ਸਵਾਰ ਸਕਦਾ ਹੈ, "ਨਾਨਕ ਕਚੜਿਆ ਸਿਉ ਤੋੜਿ

ਢੂਢਿ ਸਜਣ ਸੰਤ ਪਕਿਆ॥ ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥"

ਸਤਿਗੁਰੂ ਦੀ ਹਸਤੀ ਵਿਚ ਵਿਸ਼ਵਾਸ ਕਰ ਕੇ ਉਸ ਦੇ ਦਰਸਾਏ ਮਾਰਗ 'ਤੇ ਚੱਲਣਾ ਸਿੱਖ ਧਰਮ ਦਾ ਬੁਨਿਆਦੀ ਤੱਤ ਹੈ ਅਤੇ ਸਿੱਖੀ ਜੀਵਨ ਦਾ ਕੇਂਦਰ-ਬਿੰਦੂ ਹੈ। ਸਿੱਖ ਧਰਮ ਦਾ ਸਿਧਾਂਤ ਵੀ ਗੁਰੂ ਦੀ ਪਦਵੀ ਨਾਲ ਹੀ ਸੰਬੰਧਿਤ ਹੈ। ਗੁਰੂ ਅਤੇ ਚੇਲੇ ਦੀ ਪਰੰਪਰਾ ਭਾਰਤ ਵਿਚ ਸਦੀਆਂ ਤੋਂ ਚਲੀ ਆ ਰਹੀ ਹੈ। ਗੁਰਮਤਿ ਦੀ ਜੋਤ ਜਗਾਉਣ ਵਾਲੇ ਧਾਰਮਿਕ ਰਹਿਬਰਾਂ ਦੀ ਸੰਗਿਆ 'ਗੁਰੂ' ਹੋਣ ਤੋਂ ਹੀ ਉਨ੍ਹਾਂ ਦੇ ਪੈਰੋਕਾਰਾਂ ਨੂੰ ਸਿੱਖ ਆਖਿਆ ਜਾਣ ਲੱਗਾ ਅਤੇ ਇਨ੍ਹਾਂ ਦਾ ਕਾਰਜ ਹੈ "ਸਿਖੀ ਸਿਖਿਆ ਗੁਰ ਵਿਚਾਰ"। ਇਸ ਲਈ ਭਾਸ਼ਾਈ ਤੌਰ 'ਤੇ ਵੀ 'ਸਿੱਖ' ਸ਼ਬਦ ਗੁਰੂ ਸ਼ਬਦ ਨਾਲ ਜੁੜਿਆ ਹੋਇਆ ਹੈ। ਇਤਿਹਾਸਿਕ ਤੌਰ 'ਤੇ ਵੀ ਗੁਰੂ ਅਤੇ ਸਿੱਖਾਂ ਦਾ ਅਟੁੱਟ, ਲੰਮਾ ਅਤੇ ਡੂੰਘਾ ਰਿਸ਼ਤਾ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਸਮੇਤ ਦਸ ਗੁਰੂ ਸਾਹਿਬਾਨ ਗੁਰਗੱਦੀ ਉੱਤੇ ਬਿਰਾਜਮਾਨ ਰਹੇ ਅਤੇ ੨੩੯ ਸਾਲ ਅਮਲੀ ਤੌਰ 'ਤੇ ਸਿੱਖ ਧਰਮ ਦੀ ਅਗਵਾਈ ਕਰਦੇ ਰਹੇ ਅਤੇ ਸੰਸਾਰ ਨੂੰ ਸਰਬਾਂਗੀ ਰੋਸ਼ਨੀ ਬਖਸ਼ਦੇ ਰਹੇ। ਗੁਰੂ ਸਾਹਿਬਾਨ ਦੀ ਅਲੌਕਿਕ ਅਤੇ ਚਮਤਕਾਰੀ ਕਹਿਣੀ ਅਤੇ ਕਰਨੀ ਨੇ ਸਮਾਜ ਨੂੰ ਇਕ ਨਵੇਂ ਰੰਗ ਵਿਚ ਰੰਗ ਦਿੱਤਾ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ "ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥" ਅਤੇ "ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥" ਦੇ ਸਿਧਾਂਤ ਉੱਤੇ ਆਧਾਰਿਤ ਸਿੱਖ ਧਰਮ ਦੀ ਨੀਂਹ ਰੱਖਣ ਤੋਂ ਪਹਿਲਾਂ "ਸ਼ਬਦ" ਤਾਂ ਮੌਜੂਦ ਸੀ ਅਤੇ ਗੁਰੂ-ਚੇਲੇ ਦੀ ਪ੍ਰਥਾ ਵੀ ਪ੍ਰਚਲਿਤ ਸੀ ਪਰ ਉਹ ਸਿਧਾਂਤ ਇਕ ਅਧਿਆਪਕ ਅਤੇ ਉਸ ਦੇ ਵਿਦਿਆਰਥੀ ਦੇ ਰਿਸ਼ਤੇ ਵਾਂਗ ਹੀ ਸੀ। ਇਸ ਸਿਧਾਂਤ ਅਨੁਸਾਰ ਚੇਲਾ ਹਮੇਸ਼ਾਂ ਚੇਲਾ ਹੀ ਸੀ ਅਤੇ ਗੁਰੂ, ਗੁਰੂ ਹੀ ਸੀ ਅਰਥਾਤ ਸ਼ਿਸ਼, ਸ਼ਿਸ਼ ਹੀ ਸੀ ਅਤੇ ਅਧਿਆਪਕ, ਅਧਿਆਪਕ ਹੀ ਸੀ।

ਗੁਰਬਾਣੀ ਵਿਚ ਗੁਰੂ ਅਤੇ ਪਰਮੇਸ਼ਰ ਨੂੰ ਇੱਕੋ ਸਮਝਿਆ ਗਿਆ ਹੈ, "ਗੁਰੁ ਪਰਮੇਸਰੁ ਏਕੋ ਜਾਣੁ॥" ਗੁਰਮਤਿ ਵਿਚ ਗੁਰੂ ਕਿਸੇ ਸਰੀਰ ਜਾਂ ਦੇਹ ਨੂੰ ਨਹੀਂ ਮੰਨਿਆ ਗਿਆ। ਦਸ ਗੁਰੂ ਸਾਹਿਬਾਨ ਵੀ ਜੋਤ ਅਤੇ ਜੁਗਤ ਕਰਕੇ ਹੀ ਸਤਿਕਾਰੇ ਅਤੇ ਪ੍ਰਵਾਨੇ ਜਾਂਦੇ ਹਨ, "ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥" ਇਹ ਜੋਤ ਸ਼ਬਦ ਰੂਪ ਹੈ। "ਗੁਰੂ ਮੂਰਤਿ ਗੁਰੂ ਸ਼ਬਦ ਹੈ। ਸਾਧ ਸੰਗਤਿ ਮਿਲਿ ਅੰਮ੍ਰਿਤ ਵੇਲਾ" ਇਸੇ ਲਈ ਗੁਰਸਿੱਖਾਂ ਨੂੰ 'ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ' ਦਾ ਉਪਦੇਸ਼ ਕੀਤਾ ਗਿਆ ਹੈ। ਕਿਉਂਕਿ ਗੁਰੂ ਪਰਮੇਸ਼ਰ ਇਕ ਹੀ ਹੈ ਇਸ ਲਈ ਗੁਰੂ ਦਾ ਜਾਪ ਕਰਨ ਦੀ ਸਪਸ਼ਟ ਸ਼ਬਦਾਂ ਵਿਚ ਤਾਕੀਦ ਕੀਤੀ ਗਈ ਹੈ:

*– ਗੁਰੂ ਗੁਰੂ ਗੁਰੁ ਕਰਿ ਮਨ ਮੋਰ॥ ਗੁਰੂ ਬਿਨਾ ਮੈ ਨਾਹੀ ਹੋਰ॥*
*ਗੁਰ ਕੀ ਟੇਕ ਰਹਹੁ ਦਿਨੁ ਰਾਤਿ॥ ਜਾ ਕੀ ਕੋਇ ਨ ਮੇਟੈ ਦਾਤਿ॥*
*ਗੁਰੁ ਪਰਮੇਸਰੁ ਏਕੋ ਜਾਣੁ॥ ਜੋ ਤਿਸੁ ਭਾਵੈ ਸੋ ਪਰਵਾਣੁ॥ਰਹਾਉ॥*
*(ਪੰਨਾ ੮੬੪)*

*– ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ॥*
*ਸਬਦੁ ਹਰਿ ਹਰਿ ਜਪੈ ਨਾਮੁ ਨਵ ਨਿਧਿ ਅਪੈ ਰਸਨਿ*
*ਅਹਿਨਿਸਿ ਰਸੈ ਸਤਿ ਕਰਿ ਜਾਨੀਅਹੁ॥ (ਪੰਨਾ ੧੪੦੦)*

*– ਗੁਰੁ ਦੇਵਾ ਗੁਰੁ ਅਲਖ ਅਭੇਵਾ ਤ੍ਰਿਭਵਣ ਸੋਝੀ ਗੁਰ ਕੀ ਸੇਵਾ॥*
*ਆਪੇ ਦਾਤਿ ਕਰੀ ਗੁਰਿ ਦਾਤੈ ਪਾਇਆ ਅਲਖ ਅਭੇਵਾ॥ (ਪੰਨਾ ੧੧੨੫)*

ਹੁਣ ਸੁਆਲ ਪੈਦਾ ਹੁੰਦਾ ਹੈ ਕਿ ਮਿਹਰ ਜਾਂ ਨਦਰ ਕੈਸਾ ਗੁਰੂ ਕਰ ਸਕਦਾ ਹੈ। ਸਪਸ਼ਟ ਹੈ ਕਿ ਮਿਹਰ ਜਾਂ ਪ੍ਰਸੰਨਤਾ ਜਾਂ ਨਦਰਿ ਕੋਈ ਅਜਿਹੀ ਹਸਤੀ ਹੀ ਬਖਸ਼ਿਸ਼ ਕਰ ਸਕਦੀ ਹੈ ਜਿਸ ਦੇ ਅੰਦਰ ਸੱਚ ਹੈ, ਸੋਚ ਸਮਝ ਹੈ, ਚੇਤਨਤਾ ਹੈ, ਮਨ ਅੰਤਰ ਦੀ ਸੋਝੀ ਹੈ ਅਤੇ ਉਹ ਅਕਾਲ ਪੁਰਖ ਨਾਲ ਓਤ-ਪੋਤ ਅਤੇ ਇਕ ਰੂਪ ਹੈ, "ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥" ਸਤਿਗੁਰੂ ਦੀ ਕਿਰਪਾ ਦੁਆਰਾ ਹੀ ਸੱਚ ਪਹਿਚਾਣਿਆ ਜਾ ਸਕਦਾ ਹੈ ਅਤੇ ਗੁਰ ਸ਼ਬਦ ਦੁਆਰਾ ਹਉਮੈ ਨੂੰ ਮਾਰ ਕੇ ਸਹਿਜ ਦੀ ਪ੍ਰਾਪਤੀ ਹੋ ਸਕਦੀ ਹੈ, "ਸਤਿਗੁਰ ਤੇ ਸਹਜੁ ਊਪਜੈ ਹਉਮੈ ਸਬਦਿ ਜਲਾਇ॥" ਅਤੇ "ਸਤਿਗੁਰ ਤੇ ਸਚੁ ਪਛਾਣੀਐ ਸਚਿ ਸਹਜਿ ਸਮਾਣੀ॥" ਕੋਈ ਹੋਰ ਗਿਆਨ ਜਾਂ ਸਿਧਾਂਤ (ਗੁਰ) ਅਜਿਹੀ ਮਿਹਰ, ਨਦਰ ਜਾਂ ਪ੍ਰਸੰਨਤਾ ਨਹੀਂ ਕਰ ਸਕਦਾ। ਤਾਂ ਤੇ ਗੁਰੂ ਤੋਂ ਭਾਵ ਉਹ ਮਹਾਨ ਇਲਾਹੀ ਸ਼ਖ਼ਸੀਅਤਾਂ ਹੀ ਹਨ ਜਿਨ੍ਹਾਂ ਨੇ ਸਿੱਖ ਧਰਮ, "ਨਾਮ ਧਰਮ" ਤਥਾ "ਬ੍ਰਹਿਮੰਡੀ ਧਰਮ" ਦੀ ਨੀਂਹ ਰੱਖੀ, ਇਸ ਦੀ ਪਾਲਣਾ ਕੀਤੀ, ਅੰਮ੍ਰਿਤਮਈ ਬਾਣੀ ਰਚੀ ਅਤੇ ਦਾਨਾਂ ਸਿਰ ਦਾਨ "ਨਾਮ ਦਾਨ" ਦੀ ਬਖਸ਼ਿਸ਼ ਕੀਤੀ। ਸਤਿਗੁਰੂ ਦੀ ਕਿਰਪਾ ਤੋਂ ਬਿਨਾਂ ਸਿੱਖ ਆਤਮਿਕ ਤਰੱਕੀ ਨਹੀਂ ਕਰ ਸਕਦਾ। ਸਤਿਗੁਰ ਦੀ ਸੇਵਾ ਕਰ ਕੇ ਉਸ ਦੀ ਪ੍ਰਸੰਨਤਾ ਲੈ ਕੇ ਹੀ ਜੀਵ ਆਤਮਿਕ ਬਲ ਅਤੇ ਪਰਮ-ਪਦਵੀ ਪ੍ਰਾਪਤ ਕਰ ਸਕਦਾ ਹੈ। ਸਤਿਗੁਰੂ ਤੋਂ ਬਗੈਰ ਪ੍ਰਭੂ-ਪ੍ਰਾਪਤੀ ਨਹੀਂ ਹੋ ਸਕਦੀ, "ਮਤ ਕੋ ਭਰਮਿ ਭੁਲੈ ਸੰਸਾਰਿ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ॥" ਪਹਿਲੇ ਅਤੇ ਚੌਥੇ ਗੁਰੂ ਪਾਤਸ਼ਾਹ ਫੁਰਮਾਉਂਦੇ ਹਨ:

*– ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥*
*ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥ (ਪੰਨਾ ੬੪੪)*

*– ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥*
*ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥ (ਪੰਨਾ ੩੧੪)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਆਸਾ ਕੀ ਵਾਰ' ਵਿਚ ਇਸ ਸਿਧਾਂਤ ਬਾਰੇ ਜ਼ੋਰਦਾਰ ਸ਼ਬਦਾਂ ਵਿਚ ਸਮਝਾਇਆ ਹੈ ਕਿ ਸਤਿਗੁਰੂ ਤੋਂ ਬਿਨਾਂ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਹ ਸਚਾਈ ਝੂਠੇ, ਕੱਚੇ ਅਤੇ ਦੰਭੀ ਗੁਰੂਆਂ ਰਾਹੀਂ ਸੰਭਵ ਨਹੀਂ ਹੈ ਕਿਉਂਕਿ ਜੋ ਆਪ ਹੀ ਕੱਚਾ ਹੈ ਅਤੇ ਪਰਪੰਚ ਕਰ ਰਿਹਾ ਹੈ ਉਹ ਨਾ ਤਾਂ ਆਪ ਹੀ ਮੁਕਤ ਹੋ ਸਕਦਾ ਹੈ ਨਾ ਹੀ ਕਿਸੇ ਨੂੰ ਤਾਰ ਜਾਂ ਮੁਕਤ ਕਰ ਸਕਦਾ ਹੈ। ਗੁਰਵਾਕ ਹੈ:

*– ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥*
*ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥*
*(ਪੰਨਾ ੪੬੬)*

*– ਸਤਿਗੁਰ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ॥*
*ਧ੍ਰਿਗੁ ਇਵੇਹਾ ਜੀਵਿਆ ਕਿਆ ਜੁਗ ਮਹਿ ਪਾਇਆ ਆਇ॥ (ਪੰਨਾ ੫੧੦)*

ਸਤਿਗੁਰੂ ਦੀ ਨਦਰ, ਮਿਹਰ ਅਤੇ ਮਿਲਾਪ ਨਾਲ ਸਿੱਖ ਦਾ ਹਿਰਦਾ ਤਾਂ ਸ਼ੁੱਧ, ਖੇੜੇ ਭਰਪੂਰ, ਨਿਰਮਲ ਅਤੇ ਚੜ੍ਹਦੀ ਕਲਾ ਵਾਲਾ ਹੋ ਹੀ ਜਾਂਦਾ ਹੈ। ਸਤਿਗੁਰੂ ਤਾਂ ਜਿਸ ਧਰਤੀ ਉੱਤੇ ਬਿਰਾਜਮਾਨ ਹੋ ਜਾਵੇ ਉਹ ਧਰਤੀ ਵੀ ਭਾਗਾਂ ਭਰੀ ਅਤੇ ਹਰੀ-ਭਰੀ ਹੋ ਜਾਂਦੀ ਹੈ। ਗੁਰਵਾਕ ਹੈ:

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥ (ਪੰਨਾ ੪੫੦)*

ਨਿਰਸੰਦੇਹ ਅਕਾਲ ਪੁਰਖ ਦੀ ਵਿਸਮਾਦੀ, ਅਦਭੁਤ, ਅਗੰਮੀ ਅਤੇ ਚੋਜ ਵਿਡਾਣੀ ਖੇਡ ਨੂੰ ਸਮਝਣ-ਬੁੱਝਣ ਲਈ ਸਤਿਗੁਰੂ ਦੀ ਲੋੜ ਹੈ। ਸਤਿਗੁਰੂ ਹੀ ਤ੍ਰਿਭਵਣ ਦੀ ਸੋਝੀ ਬਖਸ਼ਣ ਦੇ ਸਮਰੱਥ ਹੈ। ਸਤਿਗੁਰੂ ਤੋਂ ਬਗੈਰ ਕੀਤੇ ਸਾਰੇ ਯਤਨ ਕਰਮ-ਕਾਂਡ ਹੀ ਹਨ ਜੋ ਬੇਅਰਥ ਹਨ। ਸਤਿਗੁਰੂ ਤੋਂ ਬਿਨਾਂ ਕੀਤੇ ਯਤਨਾਂ ਨਾਲ ਮਨੁੱਖ ਨੂੰ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ ਸਗੋਂ ਮਨੁੱਖ ਆਵਾਗਉਣ ਵਿਚ ਹੀ ਫਸ ਜਾਂਦਾ ਹੈ, "ਬਿਨੁ ਸਤਿਗੁਰ ਸੇਵੇ ਠਉਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ॥" ਅਤੇ "ਬਿਨੁ ਬੂਝੇ ਕਰਮ ਕਮਾਵਣੇ ਜਨਮੁ ਪਦਾਰਥੁ ਖੋਇ॥" ਅਜਿਹੀ ਆਵਾਗਉਣ ਅਤੇ ਜਨਮ-ਮਰਨ ਦੀ ਘੁੰਮਣਘੇਰੀ ਵਿੱਚੋਂ ਕੇਵਲ ਸਤਿਗੁਰੂ ਹੀ ਕੱਢਣ ਦੇ ਸਮਰੱਥ ਹੈ, ਜੋ ਆਪ ਪੂਰਾ ਹੈ ਅਤੇ ਜਿਸ ਦੀ ਬਾਣੀ ਵੀ ਪੂਰੀ ਹੈ ਉਹੋ ਸਤਿਗੁਰੂ ਹੀ ਭਵਸਾਗਰ ਤੋਂ ਪਾਰ ਲੰਘਾਵਣਹਾਰਾ ਹੈ। ਗੁਰਵਾਕ ਹੈ:

*– ਗੁਰੁ ਪੂਰਾ ਪੂਰੀ ਜਾ ਕੀ ਬਾਣੀ ਅਨਿਕ ਗੁਣਾ ਜਾ ਕੇ ਜਾਹਿ ਨ ਗਣੇ॥*
*(ਪੰਨਾ ੮੦੫)*

*– ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ ਮਨ ਹਰਿ ਜਪਿ ਪਾਰਿ ਲੰਘਾਇਆ॥*
*(ਪੰਨਾ ੧੦੪੦)*

ਸਤਿਗੁਰੂ ਦੀ ਪ੍ਰਾਪਤੀ ਵੱਡੇ ਭਾਗਾਂ ਨਾਲ ਹੁੰਦੀ ਹੈ, "ਸਤਿਗੁਰ ਨੋ ਸਭ ਕੋ

ਲੋਚਦਾ ਜੇਤਾ ਜਗਤੁ ਸਭੁ ਕੋਇ॥ ਬਿਨੁ ਭਾਗਾ ਦਰਸਨੁ ਨਾ ਥੀਐ ਭਾਗਹੀਣ ਬਹਿ ਰੋਇ॥" ਸਤਿਗੁਰੂ ਪਾਖੰਡੀ ਅਤੇ ਦੰਭੀ ਕੱਚੇ ਗੁਰੂਆਂ ਵਾਂਗ ਲੋਕਾਂ ਦੇ ਪਿੱਛੇ-ਪਿੱਛੇ ਆਪ ਨਹੀਂ ਤੁਰੇ-ਫਿਰਦੇ। ਉਨ੍ਹਾਂ ਨੂੰ ਚੇਲੇ ਬਣਾਉਣ ਦੀ ਭੁੱਖ ਨਹੀਂ ਹੁੰਦੀ। ਪਰਮਾਤਮਾ ਦੀ ਜਿਸ ਉੱਤੇ ਸੁਵੱਲੀ ਨਜ਼ਰ ਹੋਵੇ ਉਸ ਦਾ ਸਤਿਗੁਰੂ ਨਾਲ ਮੇਲ ਹੁੰਦਾ ਹੈ। ਸਤਿਗੁਰੂ ਦੀ ਲੋੜ ਹੀ ਅਸਲ ਵਿਚ ਉਨ੍ਹਾਂ ਰੂਹਾਂ ਨੂੰ ਹੁੰਦੀ ਹੈ ਜੋ ਸੱਚ ਦੀਆਂ ਮੁਤਲਾਸ਼ੀ ਹੁੰਦੀਆਂ ਹਨ। ਜਿਨ੍ਹਾਂ ਨੇ ਵਿਖਾਵਾ ਅਤੇ ਅਡੰਬਰ ਕਰਨਾ ਹੈ ਜਗਤ ਵਿਚ ਝੂਠ ਦਾ ਪ੍ਰਚਾਰ ਕਰਨਾ ਹੈ, ਉਨ੍ਹਾਂ ਨੂੰ ਸਤਿਗੁਰੂ ਨਾਲ ਕੁਝ ਲੈਣਾ-ਦੇਣਾ ਨਹੀਂ ਹੁੰਦਾ। ਸਤਿਗੁਰੂ ਸੱਚ ਦਾ ਭੰਡਾਰ ਹੈ, ਉਹ ਮਨੁੱਖ ਨੂੰ ਸੱਚ ਨਾਲ ਜੋੜਦਾ ਹੈ ਭਾਵ ਸਤਿਗੁਰ ਆਪਣੇ ਸ੍ਰੋਤ (ਪਰਮਾਤਮਾ) ਨਾਲੋਂ ਵਿੱਛੜੀਆਂ ਰੂਹਾਂ ਨੂੰ ਪ੍ਰਭੂ ਨਾਲ ਜੋੜਦਾ ਹੈ। ਗੁਰਵਾਕ ਹੈ, "ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥ ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ॥" ਇਸ ਲਈ ਉਹ ਵੱਡਾ ਦਾਤਾ ਅਤੇ ਪਾਤਸ਼ਾਹਾਂ ਦਾ ਪਾਤਸ਼ਾਹ ਹੈ। ਗੁਰੂ ਜੀ ਨੇ ਫੁਰਮਾਇਆ ਹੈ:

*ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ॥*
*ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥*
*ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥*
*ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ੀ ਵਿਚਹੁ ਆਪੁ ਗਵਾਇਆ॥*
*ਜਿਨਿ ਸਚੋ ਸਚੁ ਬੁਝਾਇਆ॥* *(ਪੰਨਾ ੪੬੫)*

ਸਤਿਗੁਰੂ ਬਖਸ਼ਿਸ਼ਾਂ ਦਾ ਭੰਡਾਰ ਹੈ, ਪ੍ਰਤਿਪਾਲਕ ਹੈ, ਦੁਰਮਤਿ ਦੂਰ ਕਰਨ ਅਤੇ ਗੁਰਮਤਿ ਦਾ ਹਿਰਦੇ ਵਿਚ ਪ੍ਰਕਾਸ਼ ਕਰਨ ਵਾਲਾ ਹੈ। ਸਤਿਗੁਰੂ ਆਪਣੇ ਸਿੱਖ ਉੱਤੇ ਸਦਾ ਹੀ ਦਿਆਲੂ ਅਤੇ ਕਿਰਪਾਲੂ ਹੈ। ਉਸ ਦੇ ਸਾਰੇ ਦੁੱਖ, ਪਾਪ ਅਤੇ ਬੰਧਨ ਕੱਟਣ ਵਾਲਾ ਹੈ। ਸਿੱਖ ਨੇ ਆਪਣੀ ਮੱਤ, ਵਿਸ਼ੇ-ਵਿਕਾਰ ਤਿਆਗਣੇ ਹੁੰਦੇ ਹਨ ਅਤੇ ਸਿੱਖ ਨੇ ਗੁਰੂ ਦੇ ਹੁਕਮ ਵਿਚ ਹੀ ਵਿਚਰਨਾ ਹੁੰਦਾ ਹੈ। ਗੁਰਵਾਕ ਹੈ:

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥ ਸੇਵਕ ਕਉ ਗੁਰੁ ਸਦਾ ਦਇਆਲ॥*
*ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥ ਗੁਰ ਬਚਨੀ ਹਰਿ ਨਾਮੁ ਉਚਰੈ॥*
*ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥*
*ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥ ਗੁਰ ਕਾ ਸਿਖੁ ਵਡਭਾਗੀ ਹੇ॥*
*ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥*
*ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥ ਗੁਰ ਕੀ ਆਗਿਆ ਮਨ ਮਹਿ ਸਹੈ॥*
*ਆਪਸ ਕਉ ਕਰਿ ਕਛੁ ਨ ਜਨਾਵੈ॥ ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥*
*ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ॥*

*ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥*
*ਅਪਨੀ ਕ੍ਰਿਪਾ ਜਿਸੁ ਆਪਿ ਕਰੇਇ॥ ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥*
*ਬੀਸ ਬਿਸਵੇ ਗੁਰ ਕਾ ਮਨੁ ਮਾਨੈ॥ ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ॥*
*(ਪੰਨਾ ੨੮੬)*

ਸਤਿਗੁਰੂ ਕਿੰਨਾ ਵੱਡਾ ਦਾਤਾ ਹੈ ਅਤੇ ਉਸ ਦੀ ਪਹਿਚਾਣ ਕੀ ਹੈ ਇਸ ਦੀ ਪਰਿਭਾਸ਼ਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਕੀਤੀ ਹੈ। ਉਨ੍ਹਾਂ ਨੇ ਦੱਸਿਆ ਹੈ ਕਿ ਸਤਿਗੁਰੂ ਉਹ ਹੈ ਜਿਸ ਨੇ ਸਤਿ ਪੁਰਖ ਨੂੰ ਜਾਣਿਆ ਹੈ। ਸਤਿ ਪੁਰਖ ਨੂੰ ਜਾਣਨਾ, ਉਸ ਦਾ ਸਾਖਿਆਤਕਾਰ ਹੋਣਾ ਕੋਈ ਮਾਮੂਲੀ ਗੱਲ ਨਹੀਂ। ਇਹ ਸਿਰਫ ਜਾਣਕਾਰੀ ਨਹੀਂ ਇਹ ਇਕ ਅਗੰਮੀ ਅਨੁਭਵ ਹੈ, ਇਕ ਅਲੌਕਿਕ ਰਹੱਸ ਹੈ ਅਤੇ ਇਲਾਹੀ ਖੇਡ ਹੈ, ਅਚੰਭਈ ਅਹਿਸਾਸ ਹੈ, ਅਸਚਰਜ ਕਥਾ ਹੈ। ਇਕ ਵਿਸਮਾਦੀ ਅਦਭੁਤ ਵਰਤਾਰਾ ਹੈ ਜੋ ਬੁੱਧੀ-ਮੰਡਲ ਤੋਂ ਬਹੁਤ ਉੱਚਾ ਹੈ। ਸਤਿਪੁਰਖ ਅਗੰਮ ਅਗੋਚਰ ਹੈ "ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ॥" ਉਸ ਦੀ ਰਚਨਾ ਤੋਂ ਅਸੀਂ ਉਸ ਦੀ ਵਡਿਆਈ ਦਾ ਅੰਦਾਜ਼ਾ ਲਾ ਸਕਦੇ ਹਾਂ ਅਰਥਾਤ ਕੁਦਰਤ ਦੀ ਅਨੇਕਤਾ, ਭਿੰਨਤਾ ਅਤੇ ਵਿਸ਼ਾਲਤਾ ਤੋਂ ਹੀ ਕਾਦਰ ਦੀ ਵਡਿਆਈ ਬਾਰੇ ਅਹਿਸਾਸ ਕੀਤਾ ਜਾ ਸਕਦਾ ਹੈ। ਉਸ ਦੀ ਰਚਨਾ ਹੀ ਅਨੇਕ ਭਾਂਤੀ, ਬਹੁਰੰਗੀ, ਅਨੰਤ ਅਤੇ ਬੇਅੰਤ ਹੈ। ਮਨੁੱਖ ਕਰੋੜਾਂ ਜਨਮ ਲੈ ਕੇ ਵੀ ਰੋਸ਼ਨੀ ਦੀ ਰਫਤਾਰ ਨਾਲ ਦੌੜ ਕੇ ਵੀ ਉਸ ਦੀ ਰਚਨਾ ਦਾ ਅੰਤ ਨਹੀਂ ਪਾ ਸਕਦਾ,"ਬਹੁਤਾ ਕਹੀਐ ਬਹੁਤਾ ਹੋਇ॥ ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥ ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥" ਵਿਗਿਆਨੀਆਂ ਅਨੁਸਾਰ ਮਨੁੱਖ ਦੀ ਹੋਂਦ ਸਿਰਫ਼ ੧੦ ਲੱਖ ਸਾਲ ਪਹਿਲਾਂ ਹੀ ਹੋਈ ਹੈ ਜਦੋਂ ਕਿ ਇਹ ਸ੍ਰਿਸ਼ਟੀ ੧੩.੫ ਹਜ਼ਾਰ ਅਰਬ ਸਾਲ ਪਹਿਲਾਂ ਹੋਂਦ ਵਿਚ ਆ ਚੁੱਕੀ ਸੀ। ਗੁਰਬਾਣੀ ਵਿਚ ਦੱਸਿਆ ਗਿਆ ਹੈ ਕਿ ਇਹ ਪਾਸਾਰਾ ਪਹਿਲਾਂ ਵੀ ਕਈ ਵਾਰ ਹੋਂਦ ਵਿਚ ਆ ਚੁੱਕਿਆ ਹੈ, "ਕਈ ਬਾਰ ਪਸਰਿਓ ਪਾਸਾਰ॥" ਅਤੇ "ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ॥ ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ॥" ਉਹ ਪਾਰਬ੍ਰਹਮ-ਪਰਮੇਸ਼ਰ ਸਦਾ ਤੋਂ ਹੀ ਕਾਇਮ ਹੈ ਅਤੇ ਸਦਾ ਕਾਇਮ ਰਹੇਗਾ। ਸਤਿਗੁਰੂ ਨਾਨਕ ਦੇਵ ਜੀ ਪਾਰਬ੍ਰਹਮ-ਪਰਮੇਸ਼ਰ ਬਾਰੇ ਇੰਞ ਸਪਸ਼ਟ ਕਰਦੇ ਹਨ ਕਿ ਉਹ "ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥" ਹੈ। ਅਜਿਹੀ ਅਨੰਤ ਅਤੇ ਅਪਰੰਪਰ-ਅਪਾਰ ਹਸਤੀ ਨਾਲ ਰੂਬਰੂ ਹੋਣਾ ਮਨੁੱਖਾ ਮਨ ਜਾਂ ਬੁੱਧੀ ਦੇ ਵੱਸ ਦੀ ਗੱਲ ਨਹੀਂ। ਸਤਿਗੁਰ ਦੀ ਪਦਵੀ ਉਸ ਪਰਮਾਤਮਾ ਵੱਲੋਂ ਹੀ ਬਖਸ਼ਿਸ਼ ਕੀਤੀ ਜਾਂਦੀ ਹੈ। ਚੌਥੇ ਪਾਤਸ਼ਾਹ ਫੁਰਮਾਉਂਦੇ ਹਨ:

*ਗੁਰ ਵੇਖਣ ਕਉ ਸਭੁ ਕੋਈ ਲੋਚੈ ਨਵ ਖੰਡ ਜਗਤਿ ਨਮਸਕਾਰਿਆ॥*

*ਤੁਧੁ ਆਪੇ ਆਪੁ ਰਖਿਆ ਸਤਿਗੁਰ ਵਿਚਿ ਗੁਰੁ ਆਪੇ ਤੁਧੁ ਸਵਾਰਿਆ॥*
*ਤੂ ਆਪੇ ਪੂਜਹਿ ਪੂਜ ਕਰਾਵਹਿ ਸਤਿਗੁਰ ਕਉ ਸਿਰਜਣਹਾਰਿਆ॥*
*(ਪੰਨਾ ੩੧੧)*

ਸਤਿਗੁਰੂ ਦੀ ਸਿਰਜਨਾ ਕਰਨ ਵਾਲਾ ਵੀ ਅਕਾਲ ਪੁਰਖ ਆਪ ਹੀ ਹੈ। ਸਤਿਗੁਰੂ ਉਸੇ ਦਾ ਹੀ ਰੂਪ ਹੈ। ਸਤਿਗੁਰੂ ਬ੍ਰਹਮਗਿਆਨੀ ਹੈ। "ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥ ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥" ਸਮਦਰਸ਼ੀ ਹੋਣ ਕਰਕੇ ਸਤਿਗੁਰੂ ਦੀ ਦ੍ਰਿਸ਼ਟੀ ਖੰਡਾਂ ਬ੍ਰਹਿਮੰਡਾਂ ਅਤੇ ਸਾਰੇ ਜੀਵਾਂ ਉੱਤੇ ਇਕਸਾਰ ਹੀ ਹੁੰਦੀ ਹੈ। ਉਹ ਨਿਰਭਉ ਅਤੇ ਨਿਰਵੈਰ ਹੁੰਦਾ ਹੈ। ਉਸ ਨੂੰ ਕਿਸੇ ਦਾ ਭੈ ਨਹੀਂ ਹੁੰਦਾ ਅਤੇ ਉਸ ਦਾ ਕਿਸੇ ਨਾਲ ਵੈਰ ਨਹੀਂ ਹੁੰਦਾ,"ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥" ਉਸ ਲਈ ਸਭ ਜੀਵ ਸਮਾਨ ਹੁੰਦੇ ਹਨ। ਉਹ ਧਰਮ ਦਾ ਰੱਖਿਅਕ, ਪਰਉਪਕਾਰੀ ਅਤੇ ਜ਼ੁਲਮ ਦਾ ਨਾਸ ਕਰਨ ਵਾਲਾ ਹੁੰਦਾ ਹੈ। ਉਹ ਜਨਮ-ਮਰਨ ਤੋਂ ਮੁਕਤ ਪਰਮਾਤਮਾ ਵਾਂਗ ਹੀ ਅਬਿਨਾਸੀ ਹੁੰਦਾ ਹੈ। ਉਹ ਇਸ ਲੋਕ ਵਿਚ ਵੀ ਅਤੇ ਪਰਲੋਕ ਵਿਚ ਵੀ ਆਪਣੇ ਸੇਵਕਾਂ ਸਿੱਖਾਂ ਦੇ ਨਾਲ ਹੁੰਦਾ ਹੈ ਕਿਉਂਕਿ ਉਸ ਦਾ ਨਿਵਾਸ ਸਾਰੀਆਂ ਆਤਮਾਵਾਂ ਵਿਚ ਹੁੰਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

– *ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥*
*ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥* *(ਪੰਨਾ ੭੫੯)*

– *ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ॥*
*ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ॥* *(ਪੰਨਾ ੩੯੭)*

ਗਹਿਰ ਅਤੇ ਗੰਭੀਰ ਹੋ ਕੇ ਵੇਖਿਆਂ ਪਤਾ ਲੱਗਦਾ ਹੈ ਕਿ ਇੱਕ ਪਾਰਬ੍ਰਹਮ-ਪਰਮੇਸ਼ਰ ਹੈ ਜੋ ਅਪਰੰਪਰ-ਅਪਾਰ, ਅਗਮ, ਅਗੋਚਰ, ਸਰਬ ਲਾਇਕ, ਸਰਬ ਘਾਇਕ, ਸਰਬ ਕੋ ਪ੍ਰਤਿਪਾਲਕ, ਸਰਬ ਗੰਤਾ ਅਤੇ ਸਰਬ ਹੰਤਾ ਹੈ ਅਤੇ ਇੱਕ "ਪਰਮ ਤੱਤ" ਦਾ ਅੰਸ਼ ਜੀਵ ਆਤਮਾ ਜੋ ਸਰਬ ਲੋਕਾਈ ਵਿਚ ਵਿਦਮਾਨ ਹੈ। ਗੁਰਮਤਿ ਵਿਚ ਜੀਵ-ਆਤਮਾ ਨੂੰ "ਇਸਤਰੀ" ਰੂਪ ਵਿਚ ਹੀ ਚਿਤਰਿਆ ਗਿਆ ਹੈ, "ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥" ਇਹ ਜੀਵ-ਆਤਮਾ ਆਪਣੇ ਧੁਰੇ, ਆਪਣੇ ਸ੍ਰੋਤ, ਆਪਣੇ ਖਸਮ (ਮਾਲਕ) ਨਾਲੋਂ ਮੋਹ-ਮਾਇਆ ਦੇ ਜਾਲ ਵਿਚ ਫਸਣ ਅਤੇ ਅਗਿਆਨਤਾ ਕਾਰਨ ਅਮੁੱਕ ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਦਾ ਸ਼ਿਕਾਰ ਹੋਣ ਕਾਰਨ ਵਿੱਛੜ ਜਾਂਦੀ ਹੈ। ਆਪਣੇ ਪ੍ਰਭੂ-ਪਤੀ ਨਾਲ ਪੁਨਰ-ਮਿਲਾਪ ਲਈ ਮੋਹ-ਮਾਇਆ ਦੇ ਜਾਲ, ਭਰਮ-ਗੜ੍ਹ ਨੂੰ ਤੋੜਨ, ਅਗਿਆਨਤਾ ਨੂੰ ਮੂਲੋਂ ਹੀ ਮਿਟਾ ਕੇ ਅਤੇ "ਕੂੜ ਦੀ ਪਾਲ" ਨੂੰ ਸਮਾਪਤ ਕਰਨ ਲਈ, ਆਤਮਿਕ ਗਿਆਨ ਦਾ ਪ੍ਰਕਾਸ਼ ਪ੍ਰਾਪਤ ਕਰਨ ਲਈ ਗੁਰੂ-ਸਤਿਗੁਰੂ ਦੀ ਲੋੜ ਹੈ ਅਤੇ ਇਸ ਪੁਨਰ-ਮਿਲਾਪ ਦੇ ਕਾਰਜ ਲਈ ਜਿਵੇਂ ਦੁਨਿਆਵੀ ਤੌਰ ਉੱਤੇ ਆਪਣੀ ਧੀ ਦਾ

ਰਿਸ਼ਤਾ ਜੋੜ ਕੇ ਉਸ ਦੇ "ਧੁਰੋ ਪਇਆ ਸੰਜੋਗ" ਵਾਲੇ ਪਤੀ ਨਾਲ ਮਿਲਾਉਣ ਦਾ ਕਾਰਜ ਸੰਸਾਰੀ ਪਿਤਾ ਕਰਦਾ ਹੈ, ਉਸੇ ਤਰ੍ਹਾਂ ਇਸ ਜੀਵ ਆਤਮਾ ਦੇ ਪ੍ਰਭੂ-ਪਤੀ ਨਾਲ ਪੁਨਰ-ਮਿਲਾਪ ਲਈ "ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥" ਗੁਰੂ-ਪਿਤਾ ਦੀ ਲੋੜ ਹੁੰਦੀ ਹੈ ਜੋ ਭਰਮ-ਜਾਲ ਦੇ ਹਨੇਰੇ ਵਿਚ ਠੋਕਰਾਂ ਖਾ ਰਹੀ ਆਤਮਾ ਨੂੰ ਸਹੀ ਰਸਤੇ ਪਾ ਕੇ ਪ੍ਰਭੂ-ਪਤੀ ਨਾਲ ਪੁਨਰ-ਮਿਲਾਪ ਕਰਾਉਣ ਦਾ ਕਾਰਜ ਕਰਦਾ ਹੈ। ਇਸ ਰਹੱਸ ਬਾਰੇ ਗੁਰਬਾਣੀ ਵਿਚ ਥਾਂ ਪੁਰ ਥਾਂ ਸਪਸ਼ਟ ਕੀਤਾ ਗਿਆ ਹੈ। ਖਾਸ ਕਰਕੇ ਸ੍ਰੀ ਗੁਰੂ ਰਾਮਦਾਸ ਜੀ ਵੱਲੋਂ ਸੂਹੀ ਰਾਗ ਵਿਚ ਉਚਾਰਨ ਕੀਤੀਆਂ ਚਾਰ ਲਾਵਾਂ ਇਸੇ ਭਾਵ ਨੂੰ ਸਪਸ਼ਟ ਕਰਦੀਆਂ ਹਨ। ਇੱਥੇ ਜੀਵ-ਆਤਮਾ ਦਾ ਬਾਬਲ ਗੁਰੂ ਹੈ। ਸਾਧ ਸੰਗਤ ਵਿਚ ਜਾਣ ਕਰਕੇ ਜਦੋਂ ਸਤਿਗੁਰੂ ਦੀ ਮਤ (ਗੁਰਮਤਿ) ਪ੍ਰਾਪਤ ਹੋ ਜਾਵੇ ਤਾਂ ਅਗਿਆਨਤਾ ਕੱਟੀ ਜਾਂਦੀ ਹੈ ਅਤੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਪ੍ਰਕਾਸ਼ ਰੂਪ ਪ੍ਰਭੂ ਨਾਲ ਮਿਲਾਪ ਸੰਭਵ ਹੋ ਜਾਂਦਾ ਹੈ। ਐਸੇ ਸਤਿਗੁਰੂ ਤੋਂ ਗੁਰੂ ਜੀ ਬਲਿਹਾਰ ਜਾਂਦੇ ਹਨ, ਜਿਸ ਦੀ ਕਿਰਪਾ-ਦ੍ਰਿਸ਼ਟੀ ਸਦਕਾ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ। ਗੁਰਵਾਕ ਹੈ:

*ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ॥*
*ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ॥*
*ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ॥*
*ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥*

*(ਪੰਨਾ ੭੮)*

ਇਸ ਤਰ੍ਹਾਂ ਸਤਿਗੁਰਾਂ ਦੀ ਨਦਰ ਦੁਆਰਾ ਜਦੋਂ ਮਨੁੱਖ ਦੀ ਆਤਮਾ ਅਤੇ ਮਨ ਵਿੱਚੋਂ "ਸਦ ਬਲਿਹਾਰੀ ਸਤਿਗੁਰ ਅਪਨੇ॥ ਨਾਨਕ ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ॥" ਅਗਿਆਨਤਾ, ਭਰਮ-ਗੜ੍ਹ, ਮੋਹ-ਮਾਇਆ-ਜਾਲ ਸਮਾਪਤ ਹੋ ਜਾਵੇ, "ਕੂੜ ਦੀ ਪਾਲ" ਟੁੱਟ ਜਾਵੇ "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥" ਅਤੇ ਮਨ-ਆਤਮਾ ਸੁਰਖਰੂ ਹੋ ਕੇ ਸਹਿਜ ਅਵਸਥਾ ਵਿਚ ਵਿਚਰਦੀ ਹੈ ਤਾਂ ਪ੍ਰਭੂ-ਮਿਲਾਪ ਲਈ ਰਸਤਾ ਪੱਧਰਾ ਹੋ ਜਾਂਦਾ ਹੈ ਅਤੇ "ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥" "ਅਬ ਤੂ ਹੀ ਮੈਂ ਨਾ ਹੀ" ਆਤਮਾ ਅਤੇ ਪਰਮਾਤਮਾ ਇਕਰੂਪ ਹੋ ਜਾਂਦੇ ਹਨ। ਗੁਰਬਾਣੀ ਅਜਿਹੇ ਸਤਿਗੁਰੂ ਦੀ "ਸ਼ੁਭ ਦ੍ਰਿਸ਼ਟ" ਦੀ ਪ੍ਰਾਪਤੀ ਲਈ ਦਿਨ-ਰਾਤ ਉਸ ਦਾ ਧਿਆਨ ਧਰਨ ਦਾ ਉਪਦੇਸ਼ ਕਰਦੀ ਹੈ। ਗੁਰੂ ਜੀ ਇੰਞ ਫੁਰਮਾਉਂਦੇ ਹਨ:

*- ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ॥*
*ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ॥*
*ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ॥*

*ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ॥* *(ਪੰਨਾ ੫੨)*

*– ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ॥*
*ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ॥*
*ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ॥*
*ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ॥*
*ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥*
*ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ॥* *(ਪੰਨਾ ੧੩੯੨)*

ਸਤਿਗੁਰੂ ਸਭ ਦਾ ਸਾਂਝਾ ਬਾਪ ਹੈ, ਸਮਦਰਸ਼ੀ ਹੈ। ਉਸ ਲਈ "ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ॥" ਹੀ ਹੈ। ਸਤਿਗੁਰੂ ਸਭ ਅੰਦਰ ਮੇਲ–ਮਿਲਾਪ ਪੈਦਾ ਕਰਨ ਵਾਲਾ ਹੈ। ਵਿਤਕਰੇ, ਈਰਖਾ, ਦਵੈਸ਼ ਆਦਿ ਨੂੰ ਮਿਟਾਉਣ ਵਾਲਾ ਹੈ। ਸਭ ਨੂੰ ਦਾਤਾਂ ਬਖਸ਼ਣ ਵਾਲਾ ਹੈ। ਉਹ ਕਿਸੇ ਇਕ ਫਿਰਕੇ, ਕੌਮ, ਨਸਲ, ਰੰਗ ਜਾਂ ਮੁਲਕ ਤਕ ਹੀ ਸੀਮਤ ਨਹੀਂ ਹੈ। ਉਹ ਤਾਂ ਅਕਾਲ ਪੁਰਖ ਦਾ ਹੀ ਰੂਪ ਹੋਣ ਕਰਕੇ ਸਭ ਨੂੰ ਪਿਆਰ ਕਰਨ ਵਾਲਾ ਅਤੇ ਸਭ ਦਾ ਹੀ ਪਿਆਰਾ ਹੈ, ਸਰਬੱਤ ਦਾ ਭਲਾ ਲੋਚਣ ਵਾਲਾ ਹੈ। ਗੁਰਵਾਕ ਹੈ:

*ਜਿਨਾ ਭਾਣੇ ਕਾ ਰਸੁ ਆਇਆ॥ ਤਿਨ ਵਿਚਹੁ ਭਰਮੁ ਚੁਕਾਇਆ॥*
*ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ॥*

*(ਪੰਨਾ ੭੨)*

ਗੁਰਬਾਣੀ ਮਨੁੱਖ ਨੂੰ ਅਜਿਹੇ ਸਤਿਗੁਰੂ ਦੇ ਲੜ ਲੱਗਣ ਲਈ ਪ੍ਰੇਰਿਤ ਕਰਦੀ ਹੈ ਜੋ ਸੱਚ–ਧਰਮ ਦ੍ਰਿੜ੍ਹ ਕਰਾਵੇ ਅਤੇ ਅਕਾਲ ਪੁਰਖ ਦੇ ਦਰ ਦਾ ਮਾਰਗ ਦੱਸਣਯੋਗ ਹੋਵੇ। ਗੁਰਵਾਕ ਹੈ:

*ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ॥ ਅਕਥੁ ਕਥਾਵੈ ਸਬਦਿ ਮਿਲਾਵੈ॥*
*ਹਰਿ ਕੇ ਲੋਗ ਅਵਰ ਨਹੀ ਕਾਰਾ॥ ਸਾਚਉ ਠਾਕੁਰੁ ਸਾਚੁ ਪਿਆਰਾ॥*

*(ਪੰਨਾ ੬੮੬)*

ਨਿਸਚੇ ਹੀ ਗੁਰਬਾਣੀ ਮਨੁੱਖ ਨੂੰ ਕੱਚੇ, ਦੰਭੀ, ਪਾਖੰਡੀ ਅਤੇ ਕਰਮਕਾਂਡੀ ਗੁਰੂਆਂ ਤੋਂ ਬਚਣ ਅਤੇ ਸੱਚੇ ਗੁਰੂ ਨੂੰ ਲੱਭਣ ਲਈ ਪ੍ਰੇਰਿਤ ਕਰਦੀ ਹੈ। ਗੁਰਬਾਣੀ "ਸਤਿਗੁਰੂ" ਦੇ ਸ਼ੁਭ ਗੁਣਾਂ ਬਾਰੇ ਚਾਨਣਾ ਪਾਉਂਦੀ ਹੈ ਅਤੇ ਬਾਬਾ ਫਰੀਦ ਜੀ ਦੇ ਉਪਦੇਸ਼ "ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥" ਅਨੁਸਾਰ ਅਜਿਹੇ ਸਦਗੁਣ ਭਰਪੂਰ ਸਤਿਗੁਰੂ ਨਾਲ ਜੁੜਨ ਦੀ ਲੋੜ ਹੈ। ਸੱਚਾ ਗੁਰੂ ਸਭ ਦੇ ਔਗੁਣ ਬਖਸ਼ਣ ਵਾਲਾ ਅਤੇ ਸਰਬੱਤ ਦਾ ਭਲਾ ਲੋਚਣ ਅਤੇ ਕਰਨ ਵਾਲਾ ਅਤੇ ਸਭ ਨੂੰ ਇਕਸਾਰ ਦਾਤਾਂ ਬਖਸ਼ਣ ਵਾਲਾ ਹੈ, ਸਦ–ਬਖਸ਼ਿੰਦ ਹੈ। ਸਤਿਗੁਰੂ ਮੁਕਤੀ ਦਾਤਾ ਹੈ। ਸਤਿਗੁਰੂ "ਨਾਮ" ਦਾ ਦਾਤਾ ਹੈ। ਸਤਿਗੁਰੂ ਆਪ ਵੀ ਮੁਕਤ ਹੈ ਤੇ ਸੰਪਰਕ ਵਿਚ ਆਉਣ ਵਾਲੇ ਜੀਵਾਂ ਨੂੰ ਵੀ ਮੁਕਤ ਕਰਦਾ ਹੈ। ਗੁਰਬਾਣੀ

"ਸਤਿਗੁਰੂ" ਦੀ ਅਗੰਮੀ ਅਤੇ ਇਲਾਹੀ ਸ਼ਖ਼ਸੀਅਤ ਬਾਰੇ ਇੰਵ ਰੋਸ਼ਨੀ ਪਾਉਂਦੀ ਹੈ:

*ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ॥*
*ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ॥*
*ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸ ਨੋ ਸਮਤੁ ਸਭ ਕੋਇ॥*
*ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ॥*
*ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ॥*
*ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ॥*
*ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ ਸੋਇ॥*
*ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ॥* *(ਪੰਨਾ ੧੪੨੧)*

ਗੁਰੂ-ਘਰ ਦੇ ਅਨਿੰਨ ਸੇਵਕ ਅਤੇ ਪੰਥ ਦੇ ਮਹਾਨ ਪ੍ਰਸਿੱਧ ਵਿਦਵਾਨ ਭਾਈ ਗੁਰਦਾਸ ਜੀ ਆਪਣੀ ੨੯ਵੀਂ ਵਾਰ ਵਿਚ "ਸਤਿਗੁਰੂ" ਦੀ ਹੋਂਦ, ਹਸਤੀ, ਸ਼ਖ਼ਸੀਅਤ ਅਤੇ ਸਦਗੁਣਾਂ ਬਾਰੇ ਇੰਵ ਸਪਸ਼ਟ ਕਰਦੇ ਹਨ ਕਿ ਸਤਿਗੁਰੂ ਸਾਰੇ ਗੁਣਾਂ ਦਾ ਭੰਡਾਰ, ਸਾਰੇ ਦੁੱਖਾਂ ਦਾ ਦਾਰੂ, ਸਾਰੇ ਸੁੱਖਾਂ ਅਤੇ ਖਜ਼ਾਨਿਆਂ ਦਾ ਮਾਲਕ ਹੈ, ਸਦ ਬਖਸ਼ਿੰਦ ਹੈ।

*ਸਤਿਗੁਰ ਗੁਣੀ ਨਿਧਾਨੁ ਹੈ ਗੁਣ ਕਰਿ ਬਖਸੈ ਅਵਗੁਣਿਆਰੇ।*
*ਸਤਿਗੁਰੁ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ।*
*ਸੁਖ ਸਾਗਰੁ ਗੁਰਦੇਉ ਹੈ ਸੁਖ ਦੇ ਮੇਲਿ ਲਏ ਦੁਖਿਆਰੇ।*
*ਗੁਰ ਪੂਰਾ ਨਿਰਵੈਰੁ ਹੈ ਨਿੰਦਕ ਦੋਖੀ ਬੇਮੁਖ ਤਾਰੇ।*
*ਗੁਰ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ।*
*ਸਤਿਗੁਰੁ ਪੁਰਖ ਸੁਜਾਣ ਹੈ ਵਡੇ ਅਜਾਣ ਮੁਗਧ ਨਿਸਤਾਰੇ।*
*ਸਤਿਗੁਰੁ ਆਗੂ ਜਾਣੀਐ ਬਾਹ ਪਕੜਿ ਅੰਧਲੇ ਉਧਾਰੇ।*
*ਮਾਣੁ ਨਿਮਾਣੇ ਸਦ ਬਲਿਹਾਰੇ।* *(ਵਾਰ ੨੯:੧੯)*

ਸਤਿਗੁਰੂ "ਟੂਟੀ ਗਾਢਨਹਾਰ ਗੋੁਪਾਲ॥" ਹੈ। ਜੇਕਰ ਕੋਈ ਸਤਿਗੁਰੂ ਤੋਂ ਬੇਮੁਖ ਹੋ ਜਾਂਦਾ ਹੈ, ਸਤਿਗੁਰੂ ਉਸ ਦਾ ਬੁਰਾ ਨਹੀਂ ਚਿਤਵਦੇ ਸਗੋਂ ਜੇਕਰ ਉਹ ਮੁੜ ਸਤਿਗੁਰੂ ਦੀ ਸ਼ਰਨ ਆ ਜਾਵੇ ਤਾਂ ਉਸ ਦੇ ਸਾਰੇ ਔਗੁਣ, ਪਾਪ-ਦੋਖ ਬਖਸ਼ੇ ਜਾਂਦੇ ਹਨ ਅਤੇ ਸਤਿਗੁਰੂ ਮੁੜ ਉਸ ਨੂੰ ਕੰਠ ਨਾਲ ਲਗਾ ਲੈਂਦੇ ਹਨ ਅਤੇ ਜੋ ਵੀ ਪ੍ਰਾਣੀ ਸੱਚੇ ਦਿਲੋਂ ਸਤਿਗੁਰੂ ਜੀ ਵੱਲ ਇੱਕ ਕਦਮ ਵੀ ਚੁੱਕਦਾ ਹੈ, ਸਤਿਗੁਰੂ ਜੀ ਦਿਆਲੂ ਅਤੇ ਕਿਰਪਾਲੂ ਹਨ, ਉਹ ਅਨੇਕਾਂ ਕਦਮ ਅੱਗੇ ਹੋ ਕੇ ਅਜਿਹੇ ਸਿੱਖ ਨੂੰ ਗਲਵਕੜੀ ਵਿਚ ਲੈ ਲੈਂਦੇ ਹਨ। ਗੁਰਵਾਕ ਹੈ:

*- ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥ (ਪੰਨਾ ੫੪੪)*
*- ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ।*

*ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ.... ।*

*(ਕਬਿੱਤ ਸਵੱਯੇ ਭਾਈ ਗੁਰਦਾਸ ਜੀ )*

ਪਰੰਤੂ ਜੋ ਪ੍ਰਾਣੀ ਸਤਿਗੁਰੂ ਦੇ ਉਪਦੇਸ਼ ਨੂੰ ਨਹੀਂ ਮੰਨਦਾ ਅਤੇ ਸਤਿਗੁਰੂ ਤੋਂ ਮੂੰਹ ਫੇਰ ਲੈਂਦਾ ਹੈ ਅਤੇ ਕੇਵਲ ਧਨ-ਕੁਬੇਰ-ਲੁਟੇਰਾ ਹੀ ਬਣ ਜਾਂਦਾ ਹੈ ਉਸ ਦਾ ਇਹ ਕੱਚਾ ਧਨ ਉਸ ਨੂੰ ਨਰਕਾਂ ਦਾ ਭਾਗੀ ਹੀ ਬਣਾਉਂਦਾ ਹੈ ਅਤੇ ਉਹ ਮੁਕਤੀ ਲਈ ਕੱਚੇ ਗੁਰੂਆਂ ਪਿੱਛੇ ਭਟਕਦਾ ਫਿਰਦਾ ਹੈ। ਉਸ ਨੂੰ ਕੋਈ ਪ੍ਰਾਪਤੀ ਸੰਭਵ ਨਹੀਂ ਹੈ। ਗੁਰਵਾਕ ਹੈ:

*ਕੇਤੇ ਗੁਰ ਚੇਲੇ ਫੁਨਿ ਹੂਆ॥*
*ਕਾਚੇ ਗੁਰ ਤੇ ਮੁਕਤਿ ਨ ਹੂਆ॥* *(ਪੰਨਾ ੯੩੨)*

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਅਜਿਹੇ ਸਦ-ਬਖਸ਼ਿੰਦ, ਵਡ-ਦਾਤੇ, ਸਦ ਜਾਗਤ, ਸਮਦਰਸ਼ੀ, ਅਕਾਲ ਰੂਪ, ਮੁਕਤੀ-ਦਾਤੇ, ਪੱਥ ਪ੍ਰਦਰਸ਼ਕ, ਗਿਆਨ ਸਰੂਪ, ਸਾਂਝੇ ਸਤਿਗੁਰੂ ਦੀ ਪ੍ਰਾਪਤੀ ਕਿਵੇਂ ਹੋਵੇ ਤਾਂ ਜੋ ਜਗਿਆਸੂ ਗੁਰੂ-ਮਾਰਗ ਦਾ ਪਾਂਧੀ ਬਣ ਕੇ "ਮਨਿ ਜੀਤੈ ਜਗੁ ਜੀਤੁ॥" ਅਤੇ "ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥" ਦੀ ਸਥਿਤੀ ਪ੍ਰਾਪਤ ਕਰ ਸਕੇ ਅਤੇ ਆਵਾਗਵਣ ਦੇ ਚੱਕਰ ਵਿੱਚੋਂ ਸਦੀਵਕਾਲ ਲਈ "ਬੰਦ ਖਲਾਸ" ਹੋ ਸਕੇ। ਗੁਰਬਾਣੀ ਥਾਂ ਪੁਰ ਥਾਂ ਜਗਿਆਸੂ ਦੀ ਅਗਵਾਈ ਕਰਦੀ ਹੈ ਕਿਉਂਕਿ "ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥" ਹੈ ਕਿਉਂਕਿ "ਸੱਚ" ਵਿਚ ਸੱਚ ਹੀ ਸਮਾ ਸਕਦਾ ਹੈ, ਕੂੜ ਨਹੀਂ। ਸੱਚ ਵਿਚ ਸਮਾਉਣ ਲਈ ਮਨੁੱਖ ਨੂੰ "ਸਚਿਆਰ" ਬਣਨ ਦੀ ਲੋੜ ਹੈ, "ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ॥ ਸਚੇ ਸਿਉ ਚਿਤੁ ਲਾਇ ਬਹੁੜਿ ਨ ਆਈਐ॥" ਇਸ ਲਈ ਸੰਸਾਰ ਦੇ ਝਮੇਲੇ, ਭਰਮ-ਭੁਲੇਖੇ, ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਨੂੰ ਤਿਆਗ ਕੇ ਗੁਰ-ਉਪਦੇਸ਼ ਨੂੰ ਆਪਣੇ ਹਿਰਦੇ ਵਿਚ ਵਸਾਉਂਦਿਆਂ ਨਾਮ-ਰੰਗ ਵਿਚ ਰੰਗੇ ਜਾਣ ਦਾ ਉਪਦੇਸ਼ ਕਰਦੀ ਹੈ ਪਰੰਤੂ ਅਜਿਹਾ ਤਦ ਹੀ ਹੋ ਸਕਦਾ ਹੈ ਜੇਕਰ ਜਗਿਆਸੂ ਸਤਿਗੁਰੂ ਅੱਗੇ ਮੁਕੰਮਲ ਆਤਮ-ਸਮਰਪਣ ਕਰ ਦੇਵੇ ਅਤੇ "ਗੁਰ ਕੀ ਮਤਿ ਤੂੰ ਲੇਹਿ ਇਆਨੇ॥", "ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥ ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥" ਗੁਰੂ ਦੀ ਮੱਤ ਨੂੰ ਧਾਰਨ ਕਰ ਕੇ ਆਪਣਾ ਸੰਸਾਰਿਕ ਅਤੇ ਅਧਿਆਤਮਿਕ ਜੀਵਨ ਬਤੀਤ ਕਰੇ। ਭਾਈ ਗੁਰਦਾਸ ਜੀ ਇਸ ਬਾਰੇ ਇੰਵ ਸਮਝਾਉਂਦੇ ਹਨ:

*ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ।*
*ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।*
*ਗੋਲਾ ਮੁਲ ਖਰੀਦੁ ਕਾਰੇ ਜੋਵਣਾ।*
*ਨਾ ਤਿਸ ਭੁਖ ਨ ਨੀਦ ਨ ਖਾਣਾ ਸੋਵਣਾ।* *(ਵਾਰ ੩:੧੮)*

ਗੁਰਬਾਣੀ ਸਿੱਖ ਸੇਵਕ ਨੂੰ ਮਨ ਨਿਰਮਲ ਕਰ ਕੇ, ਕਪਟ ਅਤੇ ਵਿਕਾਰ ਤਿਆਗ ਕੇ ਸਤਿਗੁਰ ਦੀ ਸ਼ਰਨ ਵਿਚ ਆਉਣ ਲਈ ਪ੍ਰੇਰਿਤ ਕਰਦੀ ਹੈ, ਸੱਚੇ ਅਤੇ

ਝੂਠੇ ਮਨੁੱਖ ਦਾ ਨਿਸਤਾਰਾ ਵੀ ਕਰਦੀ ਹੈ। ਸਤਿਗੁਰੂ ਆਪਣੇ ਸਿੱਖ ਸੇਵਕ ਦੀ ਘਾਲ ਥਾਂਇ ਪਾਉਂਦੇ ਹਨ ਅਤੇ ਉਸ ਨੂੰ ਬਾਂਹ ਪਕੜ ਕੇ ਵਿਸ਼ੇ-ਵਿਕਾਰ, ਹਉਮੈ-ਹੰਕਾਰ ਆਦਿ ਔਗੁਣਾਂ ਨੂੰ ਉਸ ਵਿੱਚੋਂ ਕੱਢ ਦਿੰਦੇ ਹਨ। ਸ੍ਰੀ ਗੁਰੂ ਰਾਮਦਾਸ ਜੀ ਇੰਵ ਉਪਦੇਸ਼ ਕਰਦੇ ਹਨ:

*ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ॥*
*ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ ਜਜਮਾਲੇ॥*
*ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ॥*
*ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ॥*
*ਜਿਨ ਅੰਦਰਿ ਪ੍ਰੀਤਿ ਨਹੀ ਹਰਿ ਕੇਰੀ ਸੇ ਕਿਚਰਕੁ ਵੇਰਾਈਅਨਿ ਮਨਮੁਖ ਬੇਤਾਲੇ॥*
*ਸਤਿਗੁਰ ਨੋ ਮਿਲੈ ਸੁ ਆਪਣਾ ਮਨੁ ਥਾਇ ਰਖੈ ਓਹੁ ਆਪਿ ਵਰਤੈ ਆਪਣੀ ਵਥੁ ਨਾਲੇ॥*
*ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ ਇਕਿ ਆਪੇ ਵਖਿ ਕਢੈ ਠਗਵਾਲੇ॥*

*(ਪੰਨਾ ੩੦੪)*

ਸਤਿਗੁਰੂ ਤੋਂ ਬੇਮੁਖ ਹੋਏ ਕਠੋਰਚਿੱਤ ਮਨੁੱਖ ਜੋ ਆਪਣੀ ਮੱਤ, ਹਉਮੈ, ਹੰਕਾਰ, ਭਰਮ-ਭੁਲੇਖੇ ਦਾ ਸ਼ਿਕਾਰ ਹੋਏ ਹੁੰਦੇ ਹਨ ਅਤੇ ਆਪਣਾ ਹੀਰੇ ਜਿਹਾ ਨਿਰਮੋਲਕ ਜੀਵਨ ਕੌਡੀ ਬਦਲੇ ਅਜਾਂਈਂ ਗੁਆਉਂਦੇ ਹਨ ਅਤੇ ਸਤਿਗੁਰੂ ਨੂੰ ਸਮਰਪਿਤ ਸਿੱਖ ਦੇ ਅੰਤਰ ਬਾਰੇ ਵੀ ਸਤਿਗੁਰੂ ਜੀ ਇੰਵ ਰੋਸ਼ਨੀ ਪਾਉਂਦੇ ਹਨ:

*- ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ॥*
*ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ॥*
*ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥*
*ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ॥*
*ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥*

*(ਪੰਨਾ ੩੧੪)*

*- ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥* *(ਪੰਨਾ ੬੦੧)*

ਪਰੰਤੂ ਸਚਿਆਰ ਸਿੱਖ ਬਣਨਾ ਅਤਿ ਕਠਿਨ ਕਾਰਜ ਹੈ। ਪਦਾਰਥਵਾਦ ਦੀ ਹਨੇਰੀ ਵਿਚ ਸਾਬਤ ਕਦਮੀਂ ਹੋ ਕੇ ਸਤਿਗੁਰੂ ਦੇ ਹੁਕਮ ਅੱਗੇ ਸੀਸ ਨਿਵਾਉਣਾ ਅਤੀ ਕਠਿਨ ਹੈ। ਅਜਿਹੇ ਮਨੁੱਖ "ਹੈਨਿ ਵਿਰਲੇ ਨਾਹੀ ਘਣੇ" ਹੀ ਹਨ। ਮਨੁੱਖ ਲਈ ਸੰਸਾਰਿਕ ਜੀਵਨ ਵਿਚ ਹੰਕਾਰ, ਹਉਮੈ, ਕਾਮ, ਕ੍ਰੋਧ, ਲੋਭ, ਮੋਹ, ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਦੇ ਹੜ੍ਹ ਅੱਗੇ ਅਡੋਲ ਅਤੇ ਅਹਿਲ ਰਹਿਣਾ ਬਹੁਤ ਹੀ ਔਖਾ ਕਾਰਜ ਹੈ। ਗੁਰਬਾਣੀ ਇਸ ਸਬੰਧੀ ਸਾਨੂੰ ਪੂਰਨ ਗਿਆਨ ਬਖਸ਼ਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਇਸ ਨੂੰ "ਭਗਤਾ ਕੀ ਚਾਲ ਨਿਰਾਲੀ॥" ਅਤੇ "ਬਿਖਮ ਮਾਰਗ" ਕਹਿੰਦੇ ਅਤੇ ਇਸ ਮਾਰਗ ਦੇ ਪਾਂਧੀ ਹੋਣ ਲਈ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ

ਮੰਨਿਐ ਪਾਈਐ॥" ਦਾ ਸਿਧਾਂਤ ਨਿਰਧਾਰਤ ਕਰਦੇ ਹਨ। ਸ੍ਰੀ ਗੁਰੂ ਰਾਮਦਾਸ ਜੀ, "ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥" ਅਤੇ "ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥ ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥" ਅਤੇ "ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥ ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ॥ ਪਾਰਸ ਪਰਸਿਐ ਪਾਰਸੁ ਹੋਵੈ ਸਚਿ ਰਹੈ ਲਿਵ ਲਾਇ॥ ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ॥" ਦਾ ਕਠਿਨ ਮਾਰਗ ਉਪਦੇਸ਼ਦੇ ਹਨ। ਇਹ ਆਪਾ ਵਾਰਨ, ਆਪਾ ਮਾਰਨ ਅਤੇ ਮੁਕੰਮਲ ਸਮਰਪਣ ਕਰਨ ਦਾ ਮਾਰਗ ਹੈ। ਸਤਿਗੁਰੂ ਨਾਲ ਮਿਲਾਪ ਕਰਨ ਦਾ ਇਹ "ਹੁਕਮ ਰਜ਼ਾ" ਵਿਚ ਚੱਲ ਕੇ ਹੀ ਸੰਭਵ ਹੋ ਸਕਦਾ ਹੈ। ਗੁਰਵਾਕ ਹੈ:

- *ਸਤਿਗੁਰੁ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ*
  *ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ॥* *(ਪੰਨਾ ੩੧੭)*
- *ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥*
  *ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ॥* *(ਪੰਨਾ ੧੧੧੪)*

ਸਤਿਗੁਰੂ ਅੱਗੇ ਸਿੱਖ ਦੀ ਕੋਈ ਕਿੰਤੂ-ਪ੍ਰੰਤੂ ਨਹੀਂ ਹੈ ਸਗੋਂ ਗੁਰ-ਮਾਰਗ ਦੇ ਅਡੋਲ ਅਤੇ ਦ੍ਰਿੜ੍ਹ ਪਾਂਧੀ ਹੋਣ, ਆਸ਼ਾ ਵਿਚ ਨਿਰਾਸ਼ ਰਹਿਣ, ਸਬਰ, ਸੰਤੋਖ ਅਤੇ ਸੰਜਮੀ ਜੀਵਨ ਜਿਊਣ ਅਤੇ "ਸਿਖੀ ਸਿਖਿਆ ਗੁਰ ਵੀਚਾਰਿ॥" ਦੀ ਉਚਤਮ ਜੀਵਨ-ਜੁਗਤ ਅਪਣਾਉਣ ਦਾ ਨਾਮ ਹੈ, ਸਿੱਖੀ। ਇਹ "ਖੰਨਿਅਹੁ ਤਿਖੀ ਅਤੇ ਵਾਲਹੁ ਨਿਕੀ" ਅਤੇ "ਗੁਰ ਸਿਖੀ ਬਰੀਕ" ਹੈ ਅਤੇ ਖੰਡੇ ਦੀ ਧਾਰਾ ਉੱਤੇ ਚੱਲਣ ਦਾ ਰਸਤਾ ਹੈ। ਗੁਰਵਾਕ ਹੈ:

*ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ॥*
*ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ॥*

*(ਪੰਨਾ ੭੫੮)*

ਸਤਿਗੁਰੂ ਸੱਚ ਦਾ ਵਪਾਰੀ ਹੈ। ਉਹ ਆਪ ਸਤਿ ਸਰੂਪ ਹੈ। ਸਤਿਗੁਰੂ ਹਰ ਵੇਲੇ ਅਤੇ ਹਰ ਥਾਂ ਸੱਚ ਵਜੋਂ ਹੀ ਵਰਤਦਾ ਹੈ। ਸਤਿਗੁਰੂ ਦਾ ਬਚਨ ਅੰਮ੍ਰਿਤ ਹੈ। ਸਤਿਗੁਰੂ ਦੀ ਪਹਿਚਾਣ ਕੇਵਲ ਗੁਰਮੁਖ ਹੀ ਕਰ ਸਕਦਾ ਹੈ। ਉਹ "ਸਤਿਗੁਰ ਬਚਨੁ ਬਚਨੁ ਹੈ ਸਤਿਗੁਰ" ਹੀ ਹੈ। ਗੁਰੂ ਤੀਰਥ ਹੈ। ਗੁਰੂ ਰਹਿਮਤਾਂ ਦਾ ਵਗਦਾ ਦਰਿਆਉ ਹੈ, ਗੁਰੂ ਬਖਸ਼ਿਸ਼ਾਂ ਦਾ ਅਮੁੱਕ ਅਤੇ ਅਖੁੱਟ ਭੰਡਾਰ ਹੈ। ਸਤਿਗੁਰੂ ਮਨੁੱਖ-ਮਾਤਰ ਲਈ ਹਰੀ-ਪ੍ਰਭੂ ਦੇ ਮਾਰਗ ਦਾ ਪੱਥ-ਪਰਦਰਸ਼ਕ ਹੈ ਕਿਉਂਕਿ ਉਹ ਖੁਦ ਉਸੇ ਮਾਰਗ ਦਾ ਪਾਂਧੀ ਹੈ। ਗੁਰੂ ਤਾਰਣਹਾਰਾ ਹੈ। ਗੁਰਵਾਕ ਹੈ:

*ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ॥*
*ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ॥*

*ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ ਛਪੜਿ ਨਾਤੈ ਸਗਵੀ ਮਲੁ ਲਾਏ॥*
*ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ॥*
*ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ॥*
*ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ॥*
*(ਪੰਨਾ ੧੪੦)*

ਸ੍ਰੀ ਗੁਰੂ ਰਾਮਦਾਸ ਜੀ ਸਤਿਗੁਰੂ ਅਤੇ ਸਿੱਖ ਦੀ ਆਪਸੀ ਪ੍ਰੀਤ ਦੀ ਇਸ ਅਗੰਮੀ ਅਤੇ ਇਲਾਹੀ ਖੇਡ ਨੂੰ ਬਿਆਨ ਕਰਦਿਆਂ ਫੁਰਮਾਉਂਦੇ ਹਨ ਕਿ ਸਤਿਗੁਰੂ ਨਾਲ ਪ੍ਰੀਤ ਕਰਨ ਵਾਲੇ ਗੁਰਸਿੱਖਾਂ ਦੇ ਮੁਖ ਉਜਲ ਅਤੇ ਹਿਰਦਾ ਸਦੀਵ ਖੇੜੇ ਵਿਚ ਰਹਿੰਦਾ ਹੈ। ਗੁਰੂ ਦੇ ਭਾਣੇ ਅਤੇ ਹੁਕਮ ਵਿਚ ਵਿਚਰਨ ਵਾਲੇ ਗੁਰਸਿੱਖਾਂ ਤੋਂ ਸਤਿਗੁਰੂ ਬਲਿਹਾਰ ਜਾਂਦੇ ਹਨ। ਸਤਿਗੁਰੂ ਨਾਮ ਦਾ ਭੰਡਾਰ ਹੈ ਅਤੇ ਗੁਰਸਿੱਖ ਗੁਰੂ ਪਾਸੋਂ ਨਾਮ ਦੀ ਦਾਤ ਪ੍ਰਾਪਤ ਕਰਦਾ ਹੈ। ਗੁਰਵਾਕ ਹੈ:

*ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ ਗੁਰੁ ਪੂਜਣ ਆਵਹਿ॥*
*ਹਰਿ ਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ॥*
*ਗੁਰਸਿਖਾ ਕੇ ਮੁਖ ਉਜਲੇ ਹਰਿ ਦਰਗਹ ਭਾਵਹਿ॥*
*ਗੁਰੁ ਸਤਿਗੁਰੁ ਬੋਹਲੁ ਹਰਿ ਨਾਮ ਕਾ ਵਡਭਾਗੀ ਸਿਖ ਗੁਣ ਸਾਂਝ ਕਰਾਵਹਿ॥*
*ਤਿਨਾ ਗੁਰਸਿਖਾ ਕੰਉ ਹਉ ਵਾਰਿਆ*
*ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ॥* *(ਪੰਨਾ ੫੯੦)*

ਅਜਿਹੇ ਸਤਿਗੁਰੂ ਦਾ ਉਪਦੇਸ਼-ਅੰਮ੍ਰਿਤ ਬਚਨ ਉੱਤਮ ਹੈ, ਵਿਲੱਖਣ ਹੈ, ਮੰਨਣਯੋਗ ਹੈ। ਇਹ ਅੰਮ੍ਰਿਤ ਹੈ ਕਿਉਂਕਿ ਇਹ ਤਾਂ "ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥" ਤਥਾ "ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥" ਤਥਾ "ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥" ਹੈ। ਇਹ ਗੁਰਬਾਣੀ "ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ॥" ਤਥਾ "ਸਚਾ ਸਤਿਗੁਰੁ ਸਚੀ ਬਾਣੀ ਜਿਨਿ ਸਚੁ ਵਿਖਾਲਿਆ ਸੋਈ॥" ਦਾ ਵਿਸਮਾਦੀ ਵਰਤਾਰਾ ਹੈ। ਇਸੇ ਲਈ ਗੁਰਬਾਣੀ ਮਨੁੱਖ-ਮਾਤਰ ਨੂੰ ਇਸ ਨੂੰ ਸਤਿ-ਸਤਿ ਕਰ ਕੇ ਮੰਨਣ ਲਈ ਪ੍ਰੇਰਦੀ ਹੈ। ਗੁਰਵਾਕ ਹੈ:

*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥*
*(ਪੰਨਾ ੩੦੮)*

ਇਹ ਗੁਰਬਾਣੀ ਸਤਿਗੁਰੂ ਦੇ ਸ਼ਬਦ ਰੂਪੀ ਬਚਨ ਹੀ ਗੁਰੂ ਰੂਪ ਹਨ। ਸ੍ਰੀ ਗੁਰੂ ਰਾਮਦਾਸ ਜੀ ਇੰਞ ਸਪਸ਼ਟ ਕਰਦੇ ਹਨ:

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥* *(ਪੰਨਾ ੯੮੨)*

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋਤ ਅਤੇ ਜੁਗਤ ਦੋਵੇਂ ਹੀ ਮੌਜੂਦ ਹਨ

ਅਤੇ ਇਸੇ "ਸ਼ਬਦ ਗੁਰੂ" ਨੂੰ ਦਸ਼ਮੇਸ਼ ਜੀ ਨੇ ਨੰਦੇੜ ਦੀ ਧਰਤੀ ਉੱਤੇ ਗੁਰਤਾਗੱਦੀ ਉੱਤੇ ਬਿਰਾਜਮਾਨ ਕਰ ਕੇ ਸਮੂਹ ਗੁਰਸਿੱਖਾਂ ਨੂੰ "ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥ ਸਬ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ॥ ਗੁਰੂ ਗ੍ਰੰਥ ਕੋ ਮਾਨੀਓ, ਪ੍ਰਗਟ ਗੁਰਾਂ ਕੀ ਦੇਹ॥ ਜੋ ਪ੍ਰਭੁ ਕੋ ਮਿਲਬੋ ਚਹੇ, ਖੋਜ ਸਬਦ ਮੈਂ ਲੇਹ॥" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਹੈ ਜੋ ਗਿਆਨ ਦੇ ਭੰਡਾਰ ਅਤੇ ਜੋਤ ਰੂਪ ਹਨ।

ਉਕਤ ਸੰਖੇਪ ਵਿਚਾਰ ਉਪਰੰਤ ਸਪਸ਼ਟ ਹੈ ਕਿ ਮਨੁੱਖ ਨੂੰ ਅਧਿਆਤਮਿਕ ਅਤੇ ਸੰਸਾਰਿਕ ਜੀਵਨ ਦੀ ਸਫਲਤਾ ਅਤੇ ਜੀਵਨ ਦਾ ਲਕਸ਼ ਪ੍ਰਾਪਤ ਕਰਨ ਲਈ ਸਮਰੱਥ ਸਤਿਗੁਰੂ ਦੀ ਲੋੜ ਹੈ। ਉਹ ਸਮਰੱਥ ਸਤਿਗੁਰੂ ਸ਼ਬਦ ਗੁਰੂ ਦੇ ਰੂਪ ਵਿਚ ਸੰਸਾਰ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਮੌਜੂਦ ਹੈ। ਜੋ ਬ੍ਰਹਿਮੰਡੀ ਗਿਆਨ ਦਾ ਸਾਗਰ ਹੈ, ਅਧਿਆਤਮਿਕ ਅਤੇ ਸੰਸਾਰਿਕ ਜੀਵਨ ਦੀ ਸਰਬਪੱਖੀ ਅਤੇ ਮੁਕੰਮਲ ਸਫਲਤਾ ਲਈ "ਉਚਤਮ ਜੀਵਨ ਜੁਗਤ" ਹੈ ਅਤੇ "ਜਾਗਤ ਜੋਤ" ਹੈ ਪਰੰਤੂ ਸਭ ਕੁਝ ਪਾਸ ਹੁੰਦਿਆਂ ਹੋਇਆਂ ਵੀ ਅਸੀਂ ਹਨੇਰੇ ਵਿਚ ਠੋਕਰਾਂ ਖਾ ਰਹੇ ਹਾਂ। ਅੰਮ੍ਰਿਤ ਦਾ ਭਰਪੂਰ ਭੰਡਾਰ ਹੋਣ ਦੇ ਬਾਵਜੂਦ ਅਸੀਂ ਬਿਖ ਹੀ ਖੱਟ ਰਹੇ ਹਾਂ ਅਤੇ ਸੰਭਾਲ ਰਹੇ ਹਾਂ। ਸੂਰਜਾਂ ਦੇ ਵੀ ਸੂਰਜ ਦੀ ਪ੍ਰਤੱਖ ਰੋਸ਼ਨੀ ਦੇ ਹੁੰਦਿਆਂ ਹੋਇਆਂ ਵੀ ਘੋਰ ਅੰਧਾਰ ਦੀ ਘੁੰਮਣਘੇਰੀ ਵਿਚ ਫਸੇ ਹੋਏ ਹੋਏ ਹਾਂ। ਗੁਰਵਾਕ ਹੈ:

– *ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥* *(ਪੰਨਾ ੧੨੮੨)*

– *ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥*
*ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥* *(ਪੰਨਾ ੧੩੭੬)*

ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਇਸ ਸੰਸਾਰੀ ਕਮਜ਼ੋਰੀ ਵੱਲ ਧਿਆਨ ਦਿਵਾਉਂਦਿਆਂ ਫੁਰਮਾਉਂਦੇ ਹਨ ਕਿ ਲੋਕਾਈ ਕਰਮ-ਕਾਂਡਾਂ ਵਿਚ ਫਸ ਕੇ ਆਪਣਾ ਜੀਵਨ ਗੁਆ ਰਹੀ ਹੈ ਅਤੇ ਉਸ ਨੂੰ ਅਕਾਲ ਪੁਰਖ, ਪਾਰਬ੍ਰਹਮ-ਪਰਮੇਸ਼ਰ, ਭਗਵਾਨ ਦੀ ਸਮਝ ਨਹੀਂ ਆ ਰਹੀ। ਇਹੋ ਵੱਡਾ ਦੁਖਾਂਤ ਹੈ ਜੋ ਆਵਾਗਵਨ ਲਈ ਜ਼ਿੰਮੇਵਾਰ ਹੈ। ਗੁਰੂ ਜੀ ਨੇ ਫੁਰਮਾਇਆ ਹੈ:

*ਕੂਰ ਕ੍ਰਿਆ ਉਰਝਿਓ ਸਭਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥*

ਇਹ ਭੇਦ, ਇਹ ਰਹੱਸ, ਇਹ ਰੋਸ਼ਨੀ, ਇਹ ਗਿਆਨ ਤਾਂ ਕੇਵਲ ਤੇ ਕੇਵਲ "ਸੱਚਾ ਗੁਰੂ" ਸਤਿਗੁਰੂ ਹੀ ਦੱਸ ਸਕਦਾ ਹੈ। ਇਸ ਲਈ ਮਨੁੱਖਾ ਜੀਵਨ ਦੀ ਸਭ ਤੋਂ ਵੱਡੀ ਲੋੜ ਹੀ "ਸਤਿਗੁਰੂ" ਦੀ ਭਾਲ ਅਤੇ ਪ੍ਰਾਪਤੀ ਕਰਨਾ ਹੈ ਤਾਂ ਜੋ ਗੁਰ-ਉਪਦੇਸ਼ ਉੱਤੇ ਚੱਲਦਿਆਂ ਆਪਣਾ ਜੀਵਨ-ਮਨੋਰਥ ਪ੍ਰਾਪਤ ਕਰ ਸਕੀਏ।

ਆਓ! ਜੁੱਗੋ ਜੁੱਗ ਅਟੱਲ ਸਮਰੱਥ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਨਿਰਮੋਲਕ ਗਿਆਨ ਦੀ ਰੋਸ਼ਨੀ ਪ੍ਰਾਪਤ ਕਰੀਏ ਅਤੇ ਆਪਣਾ ਲੋਕ ਸੁਖੀਆ ਅਤੇ ਪਰਲੋਕ ਸੁਹੇਲਾ ਕਰ ਲਈਏ।

■

# ਅੰਮ੍ਰਿਤ ਸਰੁ ਸਿਫਤੀ ਦਾ ਘਰੁ

*-ਡਾ. ਹਰਬੰਸ ਸਿੰਘ**

ਜਦੋਂ ਅਸੀਂ ਪੰਜਾਬ ਦੇ ਇਤਿਹਾਸ ਵੱਲ ਝਾਤੀ ਮਾਰਦੇ ਹਾਂ ਤਾਂ ਲੱਗਦਾ ਹੈ ਕਿ ਪੰਜਾਬ ਵਿਚ ਨਵੇਂ-ਨਵੇਂ ਨਗਰ ਵਸਾਉਣ ਦਾ ਜਿੰਨਾ ਕੰਮ ਸਿੱਖ ਗੁਰੂ ਸਾਹਿਬਾਨ ਨੇ ਕੀਤਾ ਹੈ, ਇੰਨਾ ਕੰਮ ਕਦੇ ਵੀ ਕਿਸੇ ਬਾਦਸ਼ਾਹ ਜਾਂ ਦਿੱਲੀ ਦੇ ਸੁਲਤਾਨਾਂ ਨੇ ਨਹੀਂ ਕੀਤਾ। ਸ੍ਰੀ ਅੰਮ੍ਰਿਤਸਰ, ਤਰਨਤਾਰਨ ਸਾਹਿਬ, ਗੋਇੰਦਵਾਲ ਸਾਹਿਬ, ਕਰਤਾਰਪੁਰ ਸਾਹਿਬ, ਕੀਰਤਪੁਰ ਸਾਹਿਬ ਅਤੇ ਸ੍ਰੀ ਅਨੰਦਪੁਰ ਸਾਹਿਬ ਆਦਿ ਨਗਰ ਗੁਰੂ ਸਾਹਿਬਾਨ ਦੇ ਹੀ ਵਸਾਏ ਹੋਏ ਹਨ।

ਸ੍ਰੀ ਅੰਮ੍ਰਿਤਸਰ ਜਿਸ ਦਾ ਸ਼ਾਬਦਿਕ ਅਰਥ ਹੈ ਅੰਮ੍ਰਿਤ ਦਾ ਸਰੋਵਰ, ਅੰਮ੍ਰਿਤ ਦਾ ਕੁੰਡ, ਅਥਵਾ ਅੰਮ੍ਰਿਤ ਦਾ ਤਲਾਬ। ਇਸੇ ਅੰਮ੍ਰਿਤ ਸਰੋਵਰ ਦੇ ਨਾਮ ਤੋਂ ਹੀ ਨਗਰ ਦਾ ਨਾਮ 'ਅੰਮ੍ਰਿਤਸਰ' ਪ੍ਰਸਿੱਧ ਹੋਇਆ। ਇਹ ਨਗਰ ਆਪਣੀਆਂ ਧਾਰਮਿਕ ਰਵਾਇਤਾਂ, ਸਹਿਨਸ਼ੀਲਤਾ ਅਤੇ ਕੌਮੀ ਵਿਰਸੇ ਕਰਕੇ ਸਮੁੱਚੇ ਦੇਸ਼ ਦਾ ਇਕ ਮਹਾਨ ਨਗਰ ਹੈ ਜਿਸ ਦੀ ਨੀਂਹ, ਚੌਥੇ ਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ ੧੫੭੭ ਈ: ਵਿਚ ਆਪਣੇ ਕਰ-ਕਮਲਾਂ ਨਾਲ ਰੱਖੀ ਸੀ। ਇਸ ਦਾ ਮੁਢਲਾ ਨਾਮ 'ਚੱਕ ਰਾਮਦਾਸ' ਅਥਵਾ ਰਾਮਦਾਸਪੁਰਾ ਸੀ ਪਰ ਹੌਲੀ-ਹੌਲੀ ਅੰਮ੍ਰਿਤ ਸਰੋਵਰ ਦੀ ਹੋਂਦ ਕਾਰਨ ਇਸ ਨਗਰ ਨੂੰ ਸ੍ਰੀ ਅੰਮ੍ਰਿਤਸਰ ਕਰਕੇ ਜਾਣਿਆ ਜਾਣ ਲੱਗ ਪਿਆ। ਵੈਸੇ ਗੁਰਬਾਣੀ ਵਿਚ 'ਅੰਮ੍ਰਿਤਸਰ' ਦਾ ਅੰਤ੍ਰੀਵ ਭਾਵ ਨਾਮ ਰੂਪੀ ਅੰਮ੍ਰਿਤ ਹੈ, ਜਿਸ ਵਿਚ ਇਸ਼ਨਾਨ ਕਰਨ ਨਾਲ ਇਨਸਾਨ ਦੇ ਤਨ ਤੇ ਮਨ ਦੇ ਰੋਗ ਕੱਟੇ ਜਾਂਦੇ ਹਨ ਅਤੇ ਉਸ ਦਾ ਹਿਰਦਾ ਸ਼ਾਂਤ ਅਤੇ ਸਹਿਜ ਦਾ ਘਰ ਬਣ ਜਾਂਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

*ਅੰਦਰਹੁ ਤ੍ਰਿਸਨਾ ਅਗਨਿ ਬੁਝੀ ਹਰਿ ਅੰਮ੍ਰਿਤ ਸਰਿ ਨਾਤਾ॥*
*ਵਡੀ ਵਡਿਆਈ ਵਡੇ ਕੀ ਗੁਰਮੁਖਿ ਬੋਲਾਤਾ॥੬॥* *(ਪੰਨਾ ੫੧੦)*

ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਅਰੰਭੇ ਕਾਰਜ ਕਰਕੇ ਇਹ ਨਗਰ ਜਲਦੀ ਹੀ ਸਿੱਖ ਧਰਮ ਦਾ ਕੇਂਦਰ ਅਤੇ ਪੰਜਾਬ ਦਾ ਸਭ ਤੋਂ ਪ੍ਰਸਿੱਧ ਨਗਰ ਬਣ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤ ਸਰੋਵਰ ਦੇ ਵਿਚਕਾਰ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਕੀਤੀ। ਸ੍ਰੀ ਹਰਿਮੰਦਰ ਸਾਹਿਬ ਦੀ ਮੁਢਲੀ ਇਮਾਰਤ ੧੬੦੧ ਈ: ਵਿਚ ਬਣ ਕੇ ਤਿਆਰ ਹੋ ਗਈ ਸੀ। ੧੬੦੪ ਈ: ਵਿਚ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਕੀਤਾ ਗਿਆ। ਸ੍ਰੀ ਹਰਿਮੰਦਰ ਸਾਹਿਬ ਦੇ

** # 4840, Street No. 44, Raghavpura, Karol Bagh, New Delhi-110005. Ph. 011-55742182*

ਚਾਰ ਦਰਵਾਜ਼ੇ ਰੱਖੇ ਗਏ ਜਿਸ ਦਾ ਭਾਵ ਸੀ ਕਿ ਰੱਬ ਦਾ ਇਹ ਘਰ ਹਰ ਜਾਤ, ਹਰ ਧਰਮ ਤੇ ਹਰ ਨਸਲ ਦੇ ਬੰਦੇ ਲਈ ਸਦਾ ਖੁੱਲ੍ਹਾ ਹੈ। ਇਸ ਨੂੰ ਵਿਸ਼ਵ-ਭਾਈਚਾਰੇ ਅਤੇ ਸਾਂਝੀਵਾਲਤਾ ਦੇ ਮਹਾਨ ਕੇਂਦਰ ਵਜੋਂ ਸਥਾਪਿਤ ਕੀਤਾ ਗਿਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰੱਬੀ ਸੁਨੇਹਾ ਸਾਰੀ ਮਾਨਵਤਾ ਲਈ ਹੈ ਅਤੇ ਇਸ ਦੀ ਸੋਝੀ ਸਾਨੂੰ ਸਾਧ-ਸੰਗਤ ਅਤੇ ਭਲੇ ਪੁਰਸ਼ਾਂ ਦੀ ਸੰਗਤ ਦੁਆਰਾ ਹੀ ਮਿਲਦੀ ਹੈ। ਗੁਰਬਾਣੀ ਦਾ ਇਹ ਸੁਨੇਹਾ ਅੱਜ ਵੀ ਸਾਨੂੰ ਇਹੀ ਪ੍ਰੇਰਨਾ ਦੇ ਰਿਹਾ ਹੈ:

*ਬਿਸਰਿ ਗਈ ਸਭ ਤਾਤਿ ਪਰਾਈ॥*
*ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ ਰਹਾਉ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥੧॥*

*(ਪੰਨਾ ੧੨੯੯)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ੧੬੦੯ ਈ: ਵਿਚ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕੀਤੀ। ਇੱਥੇ ਬੈਠ ਕੇ ਗੁਰੂ ਸਾਹਿਬ ਕੌਮੀ ਪ੍ਰੋਗਰਾਮ ਉਲੀਕਦੇ ਤੇ ਆਈਆਂ ਸਿੱਖ ਸੰਗਤਾਂ ਨੂੰ ਸੰਬੋਧਨ ਕਰਿਆ ਕਰਦੇ ਸਨ। ਸਿੱਖ ਧਰਮ ਵਿਚ ਮੀਰੀ-ਪੀਰੀ ਦਾ ਸੰਕਲਪ ਆਪ ਜੀ ਦੀ ਹੀ ਦੇਣ ਹੈ।

ਅਠਾਰ੍ਹਵੀਂ ਸਦੀ ਦੇ ਮੁਢਲੇ ਅੱਧ ਵਿਚ ਇਸ ਨਗਰ ਨੂੰ ਅਨੇਕਾਂ ਵਾਰ ਢਾਹਿਆ ਅਤੇ ਅਨੇਕਾਂ ਵਾਰ ਉਸਾਰਿਆ ਗਿਆ। ਕਦੇ ਪੰਜਾਬ ਦੇ ਮੁਗ਼ਲ ਹਾਕਮਾਂ ਦੀ ਸਖ਼ਤੀ ਅਤੇ ਕਦੇ ਨਾਦਰ ਸ਼ਾਹ ਅਤੇ ਅਬਦਾਲੀ ਦੇ ਹਮਲੇ। ਤਸ਼ੱਦਦ ਦੇ ਇਸ ਦੌਰ ਵਿਚ ਸਿੱਖਾਂ ਨੂੰ ਆਪਣੀ ਨਿਵੇਕਲੀ ਹੋਂਦ ਬਣਾਈ ਰੱਖਣ ਲਈ ਬਹੁਤ ਕੁਰਬਾਨੀਆਂ ਕਰਨੀਆਂ ਪਈਆਂ। ਸ੍ਰੀ ਅੰਮ੍ਰਿਤਸਰ ਸਰੋਵਰ ਦੀ ਪਰਕਰਮਾ ਵਿਚ ਬਣੇ ਹੋਏ ਭਾਈ ਸੁੱਖਾ ਸਿੰਘ ਭਾਈ ਮਹਿਤਾਬ ਸਿੰਘ, ਬਾਬਾ ਦੀਪ ਸਿੰਘ ਜੀ ਅਤੇ ਨਿਹੰਗ ਬਾਬਾ ਗੁਰਬਖਸ਼ ਸਿੰਘ ਦੇ ਅਸਥਾਨ ਧਰਮ ਅਤੇ ਅਜ਼ਾਦੀ ਲਈ ਸ਼ਹਾਦਤਾਂ ਅਤੇ ਅਦੁੱਤੀ ਯਾਦਗਾਰਾਂ ਹਨ। ਸ੍ਰੀ ਹਰਿਮੰਦਰ ਸਾਹਿਬ ਦਾ ਮੌਜੂਦਾ ਰੂਪ ੧੭੬੪ ਈ: ਤੋਂ ਬਾਅਦ ਹੋਂਦ ਵਿਚ ਆਇਆ ਸੀ। ੧੮੦੨ ਈ: ਵਿਚ ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਸ੍ਰੀ ਅੰਮ੍ਰਿਤਸਰ ਨੂੰ ਆਪਣੇ ਰਾਜ ਵਿਚ ਮਿਲਾਇਆ ਤਾਂ ਇੱਥੇ ਭੰਗੀ ਮਿਸਲ ਦੇ ਸਰਦਾਰਾਂ ਦਾ ਰਾਜ ਸੀ। ਮਹਾਰਾਜਾ ਰਣਜੀਤ ਸਿੰਘ ਦੇ ਅਧਿਕਾਰ ਥੱਲੇ ਆ ਜਾਣ ਮਗਰੋਂ ਸ੍ਰੀ ਅੰਮ੍ਰਿਤਸਰ ਖਾਲਸਾ ਰਾਜ ਦੀ ਦੂਸਰੀ ਰਾਜਧਾਨੀ ਵਜੋਂ ਜਾਣਿਆ ਜਾਣ ਲੱਗ ਪਿਆ। ਇਸ ਨਗਰ ਨੇ ਜਿੰਨੀ ਤਰੱਕੀ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਕੀਤੀ, ਉਨੀ ਤਰੱਕੀ ਉਸ ਤੋਂ ਪਹਿਲਾਂ ਅਤੇ ਉਸ ਤੋਂ ਮਗਰੋਂ ਕਦੇ ਵੇਖਣ ਵਿਚ ਨਹੀਂ ਆਈ। ਸ੍ਰੀ ਹਰਿਮੰਦਰ ਸਾਹਿਬ ਉੱਪਰ ਸੋਨੇ ਦੇ ਪੱਤਰੇ ਲਗਵਾਉਣ ਦੀ ਸੇਵਾ ਵੀ ਮਹਾਰਾਜਾ ਰਣਜੀਤ ਸਿੰਘ ਨੇ ਹੀ ਕੀਤੀ ਸੀ।

ਸਿੱਖ ਧਰਮ ਦੇ ਪ੍ਰਸਿੱਧ ਅਸਥਾਨਾਂ ਵਿੱਚੋਂ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ, ਗੁਰਦੁਆਰਾ ਰਾਮਸਰ ਸਾਹਿਬ, ਗੁਰਦੁਆਰਾ ਬਿਬੇਕਸਰ ਸਾਹਿਬ, ਗੁਰਦੁਆਰਾ ਕੌਲਸਰ ਸਾਹਿਬ, ਗੁਰਦੁਆਰਾ ਸੰਤੋਖਸਰ ਸਾਹਿਬ, ਗੁਰਦੁਆਰਾ ਗੁਰੂ ਕੇ ਮਹਿਲ, ਗੁਰਦੁਆਰਾ ਪਿੱਪਲੀ ਸਾਹਿਬ, ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ, ਗੁਰਦੁਆਰਾ ਲੋਹਗੜ੍ਹ ਸਾਹਿਬ ਅਤੇ ਬੁਰਜ ਅਕਾਲੀ ਫੂਲਾ ਸਿੰਘ ਆਦਿ ਸ੍ਰੀ ਅੰਮ੍ਰਿਤਸਰ ਵਿਚ ਹਨ। ਗੁਰਦੁਆਰਾ ਕਿਲ੍ਹਾ ਲੋਹਗੜ੍ਹ ਸਾਹਿਬ ਦੀ ਸਥਾਪਨਾ ੧੬੧੦ ਈ: ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕੀਤੀ ਸੀ। ਇੱਥੇ ਹੀ ੧੬੩੪ ਈ: ਵਿਚ ਸਿੱਖਾਂ ਅਤੇ ਮੁਗ਼ਲਾਂ ਦੀ ਇਕ ਵੱਡੀ ਜੰਗ ਹੋਈ ਸੀ। ਹੁਣ ਇਸ ਅਸਥਾਨ 'ਤੇ ਇਕ ਸ਼ਾਨਦਾਰ ਗੁਰਦੁਆਰਾ ਸਾਹਿਬ ਦੀ 'ਇਮਾਰਤ' ਉਸਾਰੀ ਜਾ ਚੁੱਕੀ ਹੈ।

ਖਾਲਸਾ ਰਾਜ ਦੇ ਸਮੇਂ ਇਸ ਨਗਰ ਦੇ ਵਿਕਾਸ ਅਤੇ ਆਰਥਿਕ ਖੁਸ਼ਹਾਲੀ ਲਈ ਬਹੁਤ ਸਾਰੇ ਕਦਮ ਚੁੱਕੇ ਗਏ, ਜਿਸ ਕਾਰਨ ਇਹ ਨਗਰ ਕਾਰੀਗਰਾਂ, ਵਪਾਰੀਆਂ ਅਤੇ ਵਿਦੇਸ਼ੀ ਸੈਲਾਨੀਆਂ ਦੀ ਖਿੱਚ ਦਾ ਵੱਡਾ ਕੇਂਦਰ ਬਣ ਗਿਆ। ਸ਼ਹਿਰ ਦੀ ਸੁਰੱਖਿਆ ਲਈ ਮਹਾਰਾਜਾ ਰਣਜੀਤ ਸਿੰਘ ਨੇ ਸ਼ਹਿਰ ਦੇ ਚਾਰੇ ਪਾਸੇ ਇਕ ਫਸੀਲ (ਦੀਵਾਰ) ਤਿਆਰ ਕਰਵਾਈ ਜਿਸ ਵਿਚ ਬਾਰਾਂ ਦਰਵਾਜ਼ੇ ਰੱਖੇ ਗਏ। ਕਿਲ੍ਹਾ ਗੋਬਿੰਦਗੜ੍ਹ ਦਾ ਨਿਰਮਾਣ ਕੀਤਾ ਗਿਆ, ਰਾਮ ਬਾਗ ਦੇ ਸੁੰਦਰ ਮਹਿਲ, ਸਿੱਖ ਸਰਦਾਰਾਂ ਅਤੇ ਦਰਬਾਰੀਆਂ ਦੀਆਂ ਹਵੇਲੀਆਂ, ਕਟੜੇ, ਬੁੰਗਿਆਂ, ਬਾਰਾਂਦਰੀਆਂ ਅਤੇ ਇੱਥੋਂ ਦੇ ਅਖਾੜਿਆਂ ਨੇ ਨਗਰ ਦੀ ਕਾਇਆ ਕਲਪ ਕਰ ਦਿੱਤੀ। ਵਿਦੇਸ਼ੀ ਸੈਲਾਨੀਆਂ ਈਸਟ ਇੰਡੀਆ ਕੰਪਨੀ ਦੇ ਵੱਡੇ-ਵੱਡੇ ਅਹੁਦੇਦਾਰਾਂ ਅਤੇ ਪ੍ਰਸਿੱਧ ਵਿਅਕਤੀਆਂ ਜਿਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸ੍ਰੀ ਅੰਮ੍ਰਿਤਸਰ ਨੂੰ ਵੇਖਿਆ ਸੀ, ਉਨ੍ਹਾਂ ਨੇ ਆਪਣੀਆਂ ਲਿਖਤਾਂ ਵਿਚ ਇਸ ਨਗਰ ਦੀ ਬੜੀ ਤਾਰੀਫ਼ ਕੀਤੀ ਹੈ। ਉਹ ਲਿਖਦੇ ਹਨ ਕਿ ਇੰਞ ਲੱਗਦਾ ਹੈ ਜਿਵੇਂ ਸਾਰੇ ਪੰਜਾਬ ਦੀ ਦੌਲਤ ਸਿਮਟ ਕੇ ਸ੍ਰੀ ਅੰਮ੍ਰਿਤਸਰ ਹੀ ਆ ਗਈ ਹੋਵੇ। ਕਈ ਦੇਸ਼ਾਂ ਦੇ ਵੱਡੇ-ਵੱਡੇ ਵਪਾਰੀਆਂ ਨੇ ਇੱਥੇ ਆਪਣੇ ਕੇਂਦਰ ਸਥਾਪਿਤ ਕਰ ਲਏ ਸਨ। ਸ੍ਰੀ ਅੰਮ੍ਰਿਤਸਰ ਦਾ ਵਪਾਰ, ਕਸ਼ਮੀਰ, ਤਿੱਬਤ, ਚੀਨ ਤੇ ਯੂਰਪ ਦੇ ਹੋਰ ਦੇਸ਼ਾਂ ਤਕ ਫੈਲਿਆ ਹੋਇਆ ਸੀ। ਅੰਗਰੇਜ਼ਾਂ ਦੇ ਰਾਜ ਸਮੇਂ ਵੀ ਸ੍ਰੀ ਅੰਮ੍ਰਿਤਸਰ ਦੇ ਬਾਹਰਲੀ ਦੁਨੀਆਂ ਨਾਲ ਸੰਬੰਧਾਂ ਵਿਚ ਕਾਫੀ ਵਾਧਾ ਹੋਇਆ। ਇਸ ਦਾ ਵੱਡਾ ਕਾਰਨ ਸੜਕਾਂ ਅਤੇ ਰੇਲਾਂ ਦਾ ਨਿਰਮਾਣ, ਟੈਲੀਫੂਨ ਅਤੇ ਡਾਕ, ਤਾਰ ਆਦਿ ਦੀਆਂ ਸਹੂਲਤਾਂ ਸ਼ੁਰੂ ਹੋ ਜਾਣਾ ਸੀ।

ਭਾਰਤ ਦੇ ਇਤਿਹਾਸ ਵਿਚ ਵੀ ਸ੍ਰੀ ਅੰਮ੍ਰਿਤਸਰ ਦਾ ਇਕ ਵਿਸ਼ੇਸ਼ ਸਥਾਨ ਹੈ। ਇਹ ਸਿੰਘ ਸਭਾ ਲਹਿਰ ਅਤੇ ਆਰੀਆ ਸਮਾਜ ਦੀ ਤਹਿਰੀਕ ਦਾ ਪ੍ਰਸਿੱਧ ਕੇਂਦਰ ਰਿਹਾ ਹੈ। ਇੱਥੋਂ ਹੀ ਬਾਬਾ ਰਾਮ ਸਿੰਘ ਨੇ ੧੩ ਅਪ੍ਰੈਲ ੧੮੬੩ ਨੂੰ ਵੈਸਾਖੀ ਵਾਲੇ ਦਿਨ ਅੰਗਰੇਜ਼ਾਂ ਵਿਰੁੱਧ ਨਾਮਿਲਵਰਤਨ ਅਤੇ ਬਾਈਕਾਟ ਵਰਗੇ ਅੰਦੋਲਨ ਦੀ ਸ਼ੁਰੂਆਤ

ਕੀਤੀ ਸੀ। ੧੩ ਅਪ੍ਰੈਲ ੧੯੧੯ ਨੂੰ ਵੈਸਾਖੀ ਵਾਲੇ ਦਿਨ ਸ੍ਰੀ ਅੰਮ੍ਰਿਤਸਰ ਦੇ ਜਲ੍ਹਿਆਂ ਵਾਲੇ ਬਾਗ ਵਿਖੇ ਸੈਂਕੜੇ ਹਿੰਦੂ, ਸਿੱਖ ਅਤੇ ਮੁਸਲਮਾਨਾਂ ਦਾ ਸਾਂਝਾ ਲਹੂ ਡੁੱਲ੍ਹਿਆ ਸੀ। ਜਨਰਲ ਡਾਇਰ ਨੇ ਸ਼ਾਂਤਮਈ ਜਲਸਾ ਕਰ ਰਹੇ ਭਾਰਤੀਆਂ 'ਤੇ ਗੋਲੀਆਂ ਚਲਾ ਕੇ ਕਰੀਬ ਸੱਤ ਸੌ ਲੋਕਾਂ ਨੂੰ ਪਲਾਂ ਵਿਚ ਹੀ ਮੌਤ ਦੀ ਨੀਂਦ ਸੁਆ ਦਿੱਤਾ ਸੀ। ਸਰਕਾਰੀ ਅੰਕੜੇ ਸ਼ਹੀਦ ਹੋਣ ਵਾਲਿਆਂ ਦੀ ਗਿਣਤੀ ੩੭੯ ਦੱਸਦੇ ਹਨ। ਪਰ ਗੈਰ ਸਰਕਾਰੀ ਅੰਕੜਿਆਂ ਅਨੁਸਾਰ ਇਹ ਗਿਣਤੀ ੭੯੯ ਸੀ। ਆਮ ਤੌਰ 'ਤੇ ਜਲ੍ਹਿਆਂ ਵਾਲਾ ਬਾਗ ਦੀ ਘਟਨਾ ਨੂੰ ਭਾਰਤ ਦੀ ਅਜ਼ਾਦੀ ਦੇ ਅੰਦੋਲਨ ਦਾ 'Turning Point' ਭਾਵ-ਇਕ ਮਹੱਤਵਪੂਰਨ ਮੋੜ ਸਮਝਿਆ ਜਾਂਦਾ ਹੈ, ਜਿਸ ਤੋਂ ਬਾਅਦ ਦੇਸ਼ ਲਈ ਪੂਰਨ ਸਵਰਾਜ ਦੀ ਲਹਿਰ ਜ਼ੋਰ ਪਕੜ ਗਈ ਸੀ। ਜਲ੍ਹਿਆਂ ਵਾਲੇ ਬਾਗ ਦੇ ਸਾਕੇ ਤੋਂ ਪ੍ਰਭਾਵਿਤ ਹੋ ਕੇ ਦੇਸ਼ ਦੇ ਮਹਾਨ ਸਪੂਤ ਅਤੇ ਵਿਸ਼ਵ ਪ੍ਰਸਿੱਧ ਕਵੀ ਰਬਿੰਦਰ ਨਾਥ ਟੈਗੋਰ ਨੇ ਆਪਣਾ 'ਸਰ' ਦਾ ਖਿਤਾਬ ਅਤੇ ਅੰਗਰੇਜ਼ੀ ਹਕੂਮਤ ਵੱਲੋਂ ਮਿਲੇ ਸਨਮਾਨ ਅੰਗਰੇਜ਼ਾਂ ਨੂੰ ਮੋੜ ਦਿੱਤੇ ਸਨ।

ਇੱਥੋਂ ਹੀ ਸਿੱਖ ਗੁਰਦੁਆਰਿਆਂ ਨੂੰ ਦੁਰਾਚਾਰੀ ਅਤੇ ਸਰਕਾਰੀ ਸੋਚ ਰੱਖਣ ਵਾਲੇ ਮਹੰਤਾਂ ਤੋਂ ਅਜ਼ਾਦ ਕਰਵਾਉਣ ਲਈ ਅਕਾਲੀ ਅਥਵਾ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋਈ ਸੀ। ਇਸ ਲਹਿਰ ਦੇ ਅੰਤਰਗਤ ਸਿੱਖ ਜਥਿਆਂ ਨੂੰ ਸ੍ਰੀ ਨਨਕਾਣਾ ਸਾਹਿਬ, ਤਰਨਤਾਰਨ ਸਾਹਿਬ, ਪੰਜਾ ਸਾਹਿਬ, ਸਿਆਲਕੋਟ, ਗੁਰੂ ਕੇ ਬਾਗ ਅਤੇ ਹੋਰ ਅਸਥਾਨਾਂ ਤੇ ਬੜੀਆਂ ਕੁਰਬਾਨੀਆਂ ਕਰਨੀਆਂ ਪਈਆਂ ਸਨ। ਇਕ ਅੰਗਰੇਜ਼ ਪਾਦਰੀ ਐਂਡਰੀਊਜ਼ ਨੇ ਗੁਰੂ ਕੇ ਬਾਗ ਦੀ ਘਟਨਾ ਤੋਂ ਮਗਰੋਂ ਲਿਖਿਆ ਸੀ ਕਿ ਮੈਂ ਇੱਥੇ ਇਕ ਨਹੀਂ ਸੈਂਕੜੇ ਈਸਾ ਸੂਲੀ 'ਤੇ ਚੜ੍ਹਦੇ ਵੇਖੇ ਹਨ। ਹੌਲੀ-ਹੌਲੀ ਗੁਰਦੁਆਰਾ ਸੁਧਾਰ ਲਹਿਰ ਅਜ਼ਾਦੀ ਦੇ ਅੰਦੋਲਨ ਦਾ ਹੀ ਹਿੱਸਾ ਬਣ ਗਈ ਸੀ। ਇਸੇ ਕਰਕੇ ਚਾਬੀਆਂ ਦੇ ਮੋਰਚੇ ਦੀ ਸਫਲਤਾ ਤੋਂ ਬਾਅਦ ਮਹਾਤਮਾ ਗਾਂਧੀ ਨੇ ਬਾਬਾ ਖੜਕ ਸਿੰਘ ਨੂੰ ਤਾਰ ਭੇਜ ਕੇ ਲਿਖਿਆ ਸੀ— "ਵਧਾਈ ਹੋਵੇ, ਅਜ਼ਾਦੀ ਦੀ ਪਹਿਲੀ ਲੜਾਈ ਜਿੱਤੀ ਗਈ ਹੈ।" ਇਸੇ ਅਜ਼ਾਦੀ ਦੀ ਲੜਾਈ ਵਿਚ ਕੁੱਦਣ ਵਾਲੇ ਬਾਬਾ ਸੋਹਣ ਸਿੰਘ ਭਕਨਾ, ਬਾਬਾ ਗੁਰਦਿੱਤ ਸਿੰਘ, ਮਦਨ ਲਾਲ ਢੀਂਗਰਾ, ਸੱਤਪਾਲ ਅਤੇ ਸੈਫ-ਉ-ਦੀਨ ਕਿਚਲੂ ਆਦਿ ਸੁਤੰਤਰਤਾ ਸੰਗਰਾਮੀਏ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਜਾਂ ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਰਹਿਣ ਵਾਲੇ ਸਨ।

ਵਿੱਦਿਅਕ ਅਤੇ ਸਾਹਿਤਕ ਖੇਤਰ ਵਿਚ ਵੀ ਸ੍ਰੀ ਅੰਮ੍ਰਿਤਸਰ ਦਾ ਯੋਗਦਾਨ ਅਦੁੱਤੀ ਰਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦਾ ਕਾਰਜ ਇਸੇ ਨਗਰ ਵਿਚ ਹੀ ਸੰਪੂਰਨ ਹੋਇਆ ਸੀ। ਇਸ ਗ੍ਰੰਥ ਵਿਚ ਸਿੱਖ ਗੁਰੂ ਸਾਹਿਬਾਨ ਤੋਂ ਛੁੱਟ ੧੫ ਹਿੰਦੂ ਤੇ ਮੁਸਲਮਾਨ ਭਗਤਾਂ ਅਤੇ ਭੱਟਾਂ ਦੀ ਬਾਣੀ ਵੀ ਦਰਜ ਹੈ। ਇਨ੍ਹਾਂ ਵਿਚ ਭਗਤ ਸ਼ੇਖ ਫਰੀਦ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਨਾਮਦੇਵ ਜੀ,

ਭਗਤ ਤ੍ਰਿਲੋਚਨ ਜੀ ਅਤੇ ਭਗਤ ਧੰਨਾ ਜੀ ਵਰਗੇ ਭਗਤ ਸਾਹਿਬਾਨ ਵੀ ਸ਼ਾਮਲ ਹਨ ਤੇ ਸੱਤਾ ਬਲਵੰਡ ਜੀ, ਬਾਬਾ ਸੁੰਦਰ ਜੀ ਤੇ ਭਾਈ ਮਰਦਾਨਾ ਜੀ ਵਰਗੇ ਗੁਰੂ-ਘਰ ਦੇ ਸ਼ਰਧਾਲੂਆਂ ਦਾ ਵੀ ਯੋਗਦਾਨ ਹੈ। ਭਾਈ ਗੁਰਦਾਸ ਜੀ ਨੇ ਆਪਣੀਆਂ ਬਹੁਤੀਆਂ ਵਾਰਾਂ ਅਤੇ ਕਬਿੱਤ ਸਵੱਈਆਂ ਦੀ ਰਚਨਾ ਵੀ ਇਸੇ ਨਗਰ ਵਿਚ ਰਹਿ ਕੇ ਹੀ ਕੀਤੀ ਸੀ। ੧੯ਵੀਂ ਸਦੀ ਦੇ ਅੰਤਲੇ ਦਹਾਕੇ ਵਿਚ ਸਥਾਪਿਤ ਹੋਇਆ ਖਾਲਸਾ ਕਾਲਜ ਪੰਜਾਬ ਦਾ ਸਭ ਤੋਂ ਵੱਡਾ ਵਿੱਦਿਅਕ ਅਦਾਰਾ ਸੀ ਜਿਸ ਨੇ ਭਾਈ ਸਾਹਿਬ ਸਿੰਘ, ਪ੍ਰਿੰਸੀਪਲ ਤੇਜਾ ਸਿੰਘ ਅਤੇ ਭਾਈ ਬਿਸ਼ਨ ਸਿੰਘ ਵਰਗੇ ਵਿਦਵਾਨ ਵੀ ਪੈਦਾ ਕੀਤੇ ਅਤੇ ਅੰਤਰਰਾਸ਼ਟਰੀ ਪੱਧਰ ਦੇ ਖਿਡਾਰੀ ਵੀ। ਭਾਈ ਵੀਰ ਸਿੰਘ, ਨਾਵਲਕਾਰ ਨਾਨਕ ਸਿੰਘ, ਧਨੀ ਰਾਮ ਚਾਤ੍ਰਿਕ, ਮੌਲਾ ਬਖਸ਼ ਕੁਸ਼ਤਾ, ਬਾਵਾ ਬਲਵੰਤ, ਪ੍ਰੋ. ਪੂਰਨ ਸਿੰਘ, ਸ. ਗੁਰਬਖਸ਼ ਸਿੰਘ ਪ੍ਰੀਤਲੜੀ ਅਤੇ ਡਾ. ਗੋਪਾਲ ਸਿੰਘ ਦਰਦੀ ਵਰਗੇ ਸਾਹਿਤਕਾਰ ਇਸੇ ਨਗਰ ਨਾਲ ਸੰਬੰਧਿਤ ਰਹੇ ਹਨ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸਥਾਪਿਤ ਹੋ ਜਾਣ ਨਾਲ ਵਿੱਦਿਅਕ ਖੇਤਰ ਵਿਚ ਇਸ ਨਗਰ ਦੀ ਮਹਾਨਤਾ ਹੋਰ ਵੀ ਵਧ ਗਈ ਹੈ। ਨਿਸ਼ਕਾਮ ਸੇਵਕ ਭਗਤ ਪੂਰਨ ਸਿੰਘ ਦਾ ਪਿੰਗਲਵਾੜਾ ਹਜ਼ਾਰਾਂ ਰੋਗੀਆਂ ਦੀ ਸ਼ਰਨ-ਸਥਲੀ ਹੈ ਜਿੱਥੇ ਬਿਨਾਂ ਕਿਸੇ ਭੇਦ-ਭਾਵ ਦੇ ਉਨ੍ਹਾਂ ਦੀ ਦੇਖ-ਭਾਲ ਕੀਤੀ ਜਾਂਦੀ ਹੈ। ਪਾਕਿਸਤਾਨ ਵਿਚਲੇ ਗੁਰਦੁਆਰਿਆਂ ਦੀ ਯਾਤਰਾ ਨੂੰ ਜਾਣ ਵਾਲੇ ਜਥੇ ਵੀ ਸ੍ਰੀ ਅੰਮ੍ਰਿਤਸਰ ਤੋਂ ਹੀ ਜਾਂਦੇ ਹਨ ਅਤੇ ਭਾਰਤ ਤੇ ਪਾਕਿਸਤਾਨ ਦੀਆਂ ਸਰਕਾਰਾਂ ਵੱਲੋਂ ਚਲਾਈ ਗਈ ਸਦਭਾਵਨਾ ਬੱਸ ਵੀ ਇੱਥੋਂ ਹੀ ਅਟਾਰੀ ਬਾਰਡਰ ਪਾਰ ਕਰ ਕੇ ਮਿੱਤਰਤਾ ਦਾ ਸੁਨੇਹਾ ਗੁਆਂਢੀ ਦੇਸ਼ ਤਕ ਪਹੁੰਚਾਉਂਦੀ ਹੈ।

ਸ੍ਰੀ ਅੰਮ੍ਰਿਤਸਰ ਪੰਜਾਬ ਦਾ ਹੀ ਨਹੀਂ ਸਗੋਂ ਸਮੁੱਚੇ ਭਾਰਤ ਦਾ ਇਕ ਪ੍ਰਸਿੱਧ ਨਗਰ ਹੈ। ਇਸ ਨੂੰ ਸਿੱਖਾਂ ਦਾ ਮੱਕਾ ਅਤੇ ਰੋਮ ਵੀ ਕਿਹਾ ਜਾਂਦਾ ਹੈ। ਸਿੱਖਾਂ ਦੀ ਪਾਰਲੀਮੈਂਟ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੁੱਖ ਦਫ਼ਤਰ ਵੀ ਇੱਥੇ ਹੈ ਅਤੇ ਕੇਂਦਰੀ ਸਿੱਖ ਅਜਾਇਬ ਘਰ ਵੀ। ਇਸ ਨਗਰ ਨੇ ਸ. ਗਿਆਨ ਸਿੰਘ ਨੱਕਾਸ਼, ਸ. ਠਾਕਰ ਸਿੰਘ ਤੇ ਸ. ਸੋਹਨ ਸਿੰਘ ਵਰਗੇ ਕਲਾਕਾਰ ਪੈਦਾ ਕੀਤੇ ਹਨ ਜਿਨ੍ਹਾਂ ਦੇ ਚਿੱਤਰ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਅਤੇ ਦੇਸ਼ ਤੇ ਵਿਦੇਸ਼ ਦੇ ਨਗਰਾਂ ਦੀਆਂ ਪ੍ਰਸਿੱਧ ਆਰਟ ਗੈਲਰੀਆਂ ਵਿਚ ਵੇਖੇ ਜਾ ਸਕਦੇ ਹਨ।

ਅਜੋਕੇ ਸਮੇਂ ਵਿਚ ਸੰਨ ੧੯੮੪ ਤੋਂ ਬਾਅਦ ਇਸ ਨਗਰ ਨੇ ਕਈ ਦੁਖਦਾਈ ਘਟਨਾਵਾਂ ਦੇਖੀਆਂ ਹਨ। ਸਭ ਤੋਂ ਦੁਖਦਾਈ ਅਤੇ ਮੰਦਭਾਗੀ ਘਟਨਾ ਸਾਕਾ ਨੀਲਾ ਤਾਰਾ ਸੀ, ਜਦੋਂ ਭਾਰਤੀ ਫੌਜਾਂ ਨੇ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਮਲਾ ਬੋਲਿਆ। ਪਰ ਪਿਆਰ ਅਤੇ ਆਪਸੀ ਭਾਈਚਾਰੇ ਦੀਆਂ ਮਹਾਨ ਪਰੰਪਰਾਵਾਂ ਸਦਕਾ ਹੀ 'ਅੰਮ੍ਰਿਤ ਸਰੁ ਸਿਫਤੀ ਦਾ ਘਰੁ' ਬਣਿਆ ਰਿਹਾ ਹੈ।

■

# ਭਾਈ ਸੱਤੇ ਬਲਵੰਡ ਦੀ ਵਾਰ ਦਾ ਰੂਪ ਵਿਧਾਨ

*-ਡਾ. ਰਮਿੰਦਰ ਕੌਰ**

ਕਿਸੇ ਸਾਹਿਤਿਕ ਕਿਰਤ ਨੂੰ ਮੁੱਖ ਰੂਪ ਵਿਚ ਦੋ ਪੱਖਾਂ ਤੋਂ ਪੜਚੋਲਿਆ ਜਾਂਦਾ ਹੈ। ਪਹਿਲਾ ਉਸ ਦਾ ਵਿਸ਼ੇ-ਗਤ ਅਧਿਐਨ ਅਤੇ ਦੂਸਰਾ ਉਸ ਦਾ ਰੂਪ-ਗਤ ਅਧਿਐਨ। ਸਾਹਿਤ ਸਮਾਜ ਦਾ ਪ੍ਰਤਿਬਿੰਬ ਸ਼ਬਦਾਂ ਰਾਹੀਂ ਪੇਸ਼ ਕਰਦਾ ਹੈ। ਸਾਹਿਤ ਦੇ ਪ੍ਰਗਟਾਅ ਮਾਧਿਅਮ ਵਜੋਂ ਅੱਗੇ ਕਈ ਸਾਹਿਤਿਕ ਰੂਪ ਸਾਹਿਤਕਾਰਾਂ ਵੱਲੋਂ ਵਰਤੇ ਜਾਂਦੇ ਹਨ। ਸਾਹਿਤ ਦੇ ਦੋ ਮੁੱਖ ਭੇਦ 'ਪਦ' ਅਤੇ 'ਗਦ' ਹਨ। ਕਿਸੇ ਵੀ ਭਾਸ਼ਾ ਵਿਚ ਪਦ ਹਮੇਸ਼ਾਂ ਹੀ ਗਦ ਨਾਲੋਂ ਪਹਿਲਾਂ ਸਿਰਜਨ ਪ੍ਰਕ੍ਰਿਆ ਦੇ ਸਿੱਟੇ ਵਜੋਂ ਹੋਂਦ ਵਿਚ ਆਉਂਦਾ ਹੈ। ਕਾਵਿ ਰੂਪ ਰਚਨਾ ਦਾ ਸੰਬੰਧ ਮਨੁੱਖੀ ਜਜ਼ਬਿਆਂ ਨਾਲ ਜੁੜਿਆ ਹੁੰਦਾ ਹੈ। ਇਸ ਕਾਰਨ ਹੀ ਇਸ ਨੂੰ ਦਿਲ ਦੀ ਬੋਲੀ ਅਤੇ ਵਾਰਤਕ ਨੂੰ ਤਰਕ ਅਤੇ ਦਲੀਲ ਪ੍ਰਧਾਨ ਰਚਨਾ ਅਥਵਾ ਦਿਮਾਗ ਦੀ ਬੋਲੀ ਕਿਹਾ ਜਾਂਦਾ ਹੈ।

ਮਨੁੱਖ ਆਪਣੇ ਅਨੁਭਵ ਨੂੰ ਦੂਜਿਆਂ ਨਾਲ ਸਾਂਝਾ ਕਰਨ ਲਈ ਕਿਸੇ ਵਿਸ਼ੇਸ਼ ਸਾਹਿਤਿਕ ਰੂਪ ਦਾ ਆਸਰਾ ਲੈਂਦਾ ਹੈ। ਵਾਰ, ਪਦ ਸਾਹਿਤ ਦਾ ਇਕ ਵਿਸ਼ੇਸ਼ ਕਾਵਿ-ਰੂਪ ਹੈ। ਵਾਰ, ਬਿਆਨੀਆ ਕਾਵਿ ਦਾ ਇਕ ਸਾਹਿਤਿਕ ਰੂਪ ਹੈ।

ਕਈ ਆਲੋਚਕ ਵਸਤੂ ਅਤੇ ਰੂਪ ਦੇ ਸੰਬੰਧ ਨੂੰ ਦਵੰਦਾਤਮਕ ਮੰਨਦੇ ਹਨ। ਮਾਰਕਸ ਅਨੁਸਾਰ 'ਰੂਪ ਵਸਤੂ ਦੀ ਹੀ ਉਪਜ ਹੈ ਅਤੇ ਇਹ ਫਿਰ ਵਸਤੂ ਨੂੰ ਦੂਹਰੇ ਸੰਬੰਧਾਂ ਕਾਰਨ ਪ੍ਰਭਾਵਿਤ ਕਰਦੀ ਹੈ।[੧] ਇਸ ਤਰ੍ਹਾਂ ਲੂਕਾਚ ਨੇ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕੀਤਾ ਹੈ: "ਸਾਹਿਤ ਵਿਚ ਅਸਲ ਸਮਾਜਿਕ ਤੱਤ ਉਸ ਦਾ ਰੂਪ ਹੈ।"[੨] ਬੇਸ਼ਕ ਇਹ ਆਲੋਚਕ ਰੂਪ ਨਾਲੋਂ ਵਿਸ਼ੇ ਨੂੰ ਵੱਧ ਮਹੱਤਵ ਦਿੰਦੇ ਹਨ ਪਰ ਕਿਸੇ ਸਾਹਿਤਿਕ ਕਿਰਤ ਨੂੰ ਬਿਨਾਂ ਰੂਪ-ਗਤ ਗੁਣਾਂ ਤੋਂ ਸਿਰਜਿਆ ਨਹੀਂ ਜਾ ਸਕਦਾ। ਰੂਪ ਦਾ ਮਹੱਤਵ ਵੀ ਕਿਸੇ ਸਾਹਿਤਿਕ ਕਿਰਤ ਲਈ ਉਨਾਂ ਹੀ ਹੈ ਜਿਨਾਂ ਕਿ ਵਿਸ਼ੇ ਦਾ। ਬੇਸ਼ਕ ਵਿਚਾਰ ਕਿੰਨੇ ਹੀ ਉੱਤਮ ਹੋਣ ਜੇਕਰ ਉਨ੍ਹਾਂ ਨੂੰ ਕਹਿਣ ਦਾ ਢੰਗ ਕੋਈ ਸਾਰਥਕ ਨਾ ਹੋਵੇ ਤਾਂ ਉਹ ਪਾਠਕ ਉੱਪਰ ਕੋਈ ਪ੍ਰਭਾਵ ਨਹੀਂ ਪਾ ਸਕਦੇ। ਇਹੋ ਕਾਰਨ ਹੈ ਕਿ ਪੁਰਾਤਨ ਸਾਹਿਤਕਾਰਾਂ ਦੀਆਂ ਰਚਨਾਵਾਂ ਇਨਾਂ ਸਮਾਂ ਬੀਤ ਜਾਣ ਉਪਰੰਤ ਵੀ ਆਪਣੀ ਕਲਾਤਮਕਤਾ ਦੇ ਜਾਦੂ ਨਾਲ ਪਾਠਕਾਂ ਨੂੰ ਕੀਲ ਲੈਂਦੀਆਂ ਹਨ।

ਇਸ ਪ੍ਰਕਾਰ ਅਸੀਂ 'ਸੱਤੇ ਬਲਵੰਡ ਦੀ ਵਾਰ' ਦੇ ਰੂਪ ਵਿਧਾਨ ਬਾਰੇ ਵਿਸਤ੍ਰਿਤ ਚਰਚਾ ਕਰਾਂਗੇ। ਇਸ ਸਬੰਧ ਵਿਚ ਇਸ ਵਾਰ ਦੇ ਛੰਦ ਅਲੰਕਾਰ ਰਸ, ਬਿੰਬ, ਬੋਲੀ, ਸ਼ੈਲੀ, ਜਸ ਆਦਿ ਬਾਰੇ ਚਰਚਾ ਕੀਤੀ ਜਾਵੇਗੀ।

** ਅਕਾਲ ਡਿਗਰੀ ਕਾਲਜ ਲੜਕੀਆਂ, ਸੰਗਰੂਰ।*

**੧. ਛੰਦ :** ਛੰਦ ਕਾਵਿ-ਰਚਨਾ ਦਾ ਸਰੀਰ ਹੈ ਤੇ ਜਿਸ ਤਰ੍ਹਾਂ ਕਿਸੇ ਵਿਅਕਤੀ ਨੂੰ ਉਸ ਦੇ ਸਰੀਰਿਕ ਰੂਪ ਵਿਚ ਹੀ ਜਾਣਿਆ ਜਾ ਸਕਦਾ ਹੈ, ਕਾਵਿ-ਰਚਨਾ ਦੀ ਜਾਣ-ਪਛਾਣ ਪਹਿਲਾਂ ਇਸ ਦੇ ਸਰੀਰ ਛੰਦਾਂ ਰਾਹੀਂ ਹੀ ਹੁੰਦੀ ਹੈ। ਜਿੰਨਾ ਇਹ ਸਰੀਰ ਚਿਹਰਾ ਮੁਹਰਾ, ਵੱਧ ਜਾਣਿਆ ਪਹਿਚਾਣਿਆ ਹੋਵੇਗਾ, ਓਨੀ ਹੀ ਕੋਈ ਰਚਨਾ ਵਧੇਰੇ ਪ੍ਰਵਾਨ ਹੋਵੇਗੀ, ਆਦਰ ਪਵੇਗੀ। ਸੋ ਕਾਵਿ-ਰਚਨਾ ਦੀ ਲੋਕ ਪ੍ਰਵਾਨਤਾ ਦਾ ਵੀ ਬਹੁਤ ਹੱਦ ਤਕ ਇਸ ਦੇ ਛੰਦ-ਰੂਪ ਦੇ ਜਾਣੇ-ਪਛਾਣੇ ਹੋਣ ਉੱਤੇ ਨਿਰਭਰ ਹੈ।[੩] ਗਦ ਨਾਲੋਂ ਪਦ ਦਾ ਨਿਖੇੜਾ ਕਰਨ ਵਾਲਾ ਮੁੱਖ ਤੱਤ ਛੰਦ ਹੈ। ਛੰਦ ਦੀ ਭਾਰਤੀ ਕਾਵਿ-ਸ਼ਾਸਤਰ ਵਿਚ ਵਿਸ਼ੇਸ਼ ਮਹੱਤਤਾ ਰਹੀ ਹੈ। ਛੰਦ ਦੀ ਵਿਸ਼ੇਸ਼ਤਾ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਤਰ੍ਹਾਂ ਵਿਚਾਰ ਪ੍ਰਗਟ ਕੀਤੇ ਹਨ:

"ਛੰਦ ਸ਼ਾਸਤ੍ਰ ਦੀ ਉੱਤਮਤਾ ਸਾਨੂੰ ਦੱਸਣ ਦੀ ਲੋੜ ਨਹੀਂ ਕਯੋਂਕਿ ਆਦਿ ਕਾਲ ਤੋਂ ਹੀ ਇਸ ਦੀ ਮਹਿਮਾ ਚਲੀ ਆਈ ਹੈ, ਵੈਦਿਕ ਰਿਸ਼ੀਆਂ ਨੇ ਇਸ ਨੂੰ 'ਵੇਦਾਂਗ' ਮੰਨਿਆ ਹੈ; ਅਰੁ ਜਗਤ ਗੁਰੂ ਨਾਨਕ ਦੇਵ ਅਤੇ ਉਸ ਦੇ ਸਰੂਪ ਸਤਗੁਰਾਂ ਨੇ ਸ਼ਾਂਤ ਅਰੁ ਵੀਰ ਆਦਿ ਰਸ ਭਰੀ ਅਕਾਲੀ ਬਾਣੀ ਛੰਦਾਂ ਵਿਖੇ ਰਚੀ ਹੈ, ਲੋਕ ਪ੍ਰਸਿੱਧ ਅਨੰਤ ਭਾਸ਼ਾ ਦੇ ਕਵੀਆਂ ਨੇ ਭੀ ਇਸੇ ਦਾ ਆਸ਼੍ਰਯ ਲੈ ਕੇ ਜਗਤ ਵਿਚ ਮਾਨ ਪਾਯਾ, ਅਰੁ ਆਪਣੇ ਗੁਣ ਦਾ ਸਿੱਕਾ ਗੁਣ ਗ੍ਰਾਹਕਾਂ ਦੇ ਚਿੱਤ ਪਰ ਜਮਾਯਾ ਹੈ।"[੪]

ਹਿੰਦੀ ਸਾਹਿਤਯ-ਕੋਸ਼ ਅਨੁਸਾਰ, "ਅੱਖਰ, ਅੱਖਰਾਂ ਦੀ ਗਿਣਤੀ ਤੇ ਤਰਤੀਬ ਮਾਤ੍ਰਾ ਦੀ ਗਿਣਤੀ ਤੇ ਵਿਸ਼ਰਾਮ ਆਦਿ ਨਾਲ ਸੰਬੰਧਿਤ ਆਦਿ ਖਾਸ ਨਿਯਮਾਂ ਅਧੀਨ ਰਚੀ ਗਈ ਪਦ ਰਚਨਾ ਛੰਦ ਕਹਾਉਂਦੀ ਹੈ।"[੫]

ਡਾ. ਪ੍ਰੇਮ ਪ੍ਰਕਾਸ਼ ਸਿੰਘ ਨੇ ਛੰਦ ਦੀ ਪਰਿਭਾਸ਼ਾ ਇਸ ਪ੍ਰਕਾਰ ਕੀਤੀ ਹੈ:

ਕਵਿਤਾ ਵਿਚ ਮਾਤ੍ਰਾ ਜਾਂ ਵਰਣਾਂ ਨੂੰ ਖਾਸ ਵਿਉਂਤ ਨਾਲ ਜੋੜ ਕੇ ਵਜ਼ਨ, ਤੋਲ, ਸੁਰ, ਬਿਸਰਾਮ ਦਾ ਖਿਆਲ ਰੱਖਦੀ ਹੋਈ ਤੁਕਾਂਤ ਦੇ ਮੇਲ ਨਾਲ ਲੈਅ ਪੈਦਾ ਕਰਨੀ ਹੀ ਛੰਦ ਹੈ।"[੬]

ਛੰਦ ਸਬੰਧੀ ਅੰਗਰੇਜ਼ੀ ਵਿਸ਼ਵਕੋਸ਼ ਵਿਚ ਲਿਖਿਆ ਹੈ:

"ਨਿਯਮਤ ਕਾਵਿ ਲੈਅ, ਛੰਦ ਹੈ ਜਾਂ ਕਾਵਿ ਛੰਦ ਵਿਚ ਪ੍ਰਗਟ ਹੋਇਆ ਲੈਆਤਮਕ ਅਤੇ ਮਾਪਣਯੋਗ ਪੈਟਰਨ ਹੀ ਛੰਦ ਹੈ।"[੭]

ਬਹੁਤ ਸਾਰੇ ਵਿਦਵਾਨ ਛੰਦ ਨੂੰ ਕਾਵਿ-ਰਚਨਾ ਦਾ ਜ਼ਰੂਰੀ ਅੰਗ ਨਹੀਂ ਮੰਨਦੇ। ਇਸ ਬਾਰੇ ਬਹੁਤ ਮਤ-ਭੇਦ ਚਲਿਆ ਆ ਰਿਹਾ ਹੈ ਕਿ ਕਾਵਿ-ਰਚਨਾ ਲਈ ਛੰਦ ਜ਼ਰੂਰੀ ਹੈ ਕਿ ਨਹੀਂ। ਜੋ ਵਿਦਵਾਨ ਛੰਦ ਨੂੰ ਕੋਈ ਮਹੱਤਵ ਨਹੀਂ ਦਿੰਦੇ, ਉਨ੍ਹਾਂ ਦਾ ਮੋਢੀ ਅਰਸਤੂ ਹੈ। ਉਸ ਨੇ ਆਪਣੀ ਰਚਨਾ 'ਪੋਇਟਿਕਸ' ਵਿਚ ਲਿਖਿਆ ਹੈ ਕਿ ਕਾਵਿ-ਰਚਨਾ ਵਿਚ ਛੰਦ ਨੂੰ ਕੋਈ ਖਾਸ ਮਹੱਤਤਾ ਹਾਸਲ ਨਹੀਂ। ਭਾਵੇਂ ਜ਼ਮਾਨੇ ਦੇ ਰਸਮ ਰਿਵਾਜ ਨੇ ਛੰਦ ਨੂੰ ਕਾਵਿ-ਰਚਨਾ ਨਾਲ ਜੋੜ ਦਿੱਤਾ ਹੈ ਪਰ ਕੇਵਲ ਛੰਦ ਰਚਨਾ

ਵਾਲੇ ਨੂੰ ਕਵੀ ਨਹੀਂ ਆਖਿਆ ਜਾ ਸਕਦਾ। ਅਰਸਤੂ ਦੇ ਇਸ ਖਿਆਲ ਦੀ ਪੁਸ਼ਟੀ ਇਸ ਗੱਲ ਤੋਂ ਵੀ ਹੋ ਜਾਂਦੀ ਹੈ ਕਿ ਉਸ ਨੇ ਪਲੈਟੋ ਦੇ 'ਸਿੰਪੋਜ਼ੀਅਮ' ਦੀ ਸ਼ੈਲੀ ਨੂੰ ਵੀ ਬੇ-ਵਜ਼ਨ ਤੇ ਬੇ-ਬਹਿਰ ਕਵਿਤਾ ਵਿਚ ਸ਼ਾਮਲ ਕੀਤਾ ਹੈ।"[੮]

ਪਰੰਤੂ ਦੂਜੇ ਪਾਸੇ ਬਹੁਤ ਸਾਰੇ ਵਿਦਵਾਨ ਛੰਦ ਨੂੰ ਕਾਵਿ-ਰਚਨਾ ਦਾ ਜ਼ਰੂਰੀ ਅੰਗ ਮੰਨਦੇ ਹਨ ਅਤੇ ਉਹ ਛੰਦ ਰਹਿਤ ਕਾਵਿ-ਰਚਨਾ ਜਾਂ ਖੁੱਲ੍ਹੀ ਕਾਵਿ-ਰਚਨਾ ਨੂੰ ਮੰਨਣ ਲਈ ਤਿਆਰ ਨਹੀਂ ਹਨ। ਵਰਡਜ਼ਵਰਥ ਨੇ ਆਖਿਆ ਹੈ ਕਿ 'ਜੇ ਮੀਟਰ (ਛੰਦ) ਦਾ ਧਿਆਨ ਨਾ ਰੱਖਿਆ ਜਾਵੇ ਤਾਂ ਪਦ ਤੇ ਗਦ ਵਿਚ ਕੀ ਫਰਕ ਹੋਇਆ?[੯] ਪੰਜਾਬੀ ਦੇ ਪ੍ਰਸਿੱਧ ਕਿੱਸਾਕਾਰ ਵਾਰਿਸ ਸ਼ਾਹ ਨੇ ਵੀ ਸ਼ਾਇਰੀ ਲਈ ਅਰੂਜ਼ ਦੇ ਗਿਆਨ ਦਾ ਹੋਣਾ ਜ਼ਰੂਰੀ ਮੰਨਿਆ ਤੇ ਕਿਹਾ:

*ਇਲਮ ਸ਼ਾਇਰੀ ਦਾ ਜਿਸਨੂੰ ਪਤਾ ਨਾਹੀ।*
*ਉਸਨੂੰ ਇਲਮ ਅਰੂਜ਼ ਪੜ੍ਹਾਈਏ ਜੀ।*[੧੦]

ਉਪਰੋਕਤ ਦੋਹਾਂ ਪੱਖਾਂ ਦੀਆਂ ਧਾਰਨਾਵਾਂ ਨੂੰ ਵਾਚਣ ਉਪਰੰਤ ਇਹ ਸਪਸ਼ਟ ਹੁੰਦਾ ਹੈ ਕਿ ਨਾ ਤਾਂ ਨਿਰੋਲ ਛੰਦਾਬੰਦੀ ਹੀ ਕਾਵਿ-ਰਚਨਾ ਹੈ ਅਤੇ ਨਾ ਹੀ ਸ਼ਬਦਾਂ ਦਾ ਨਿਰੋਲ ਵਾਰਤਕ ਰੂਪ ਕਾਵਿ ਹੋ ਸਕਦਾ ਹੈ। ਛੰਦ ਨੂੰ ਕਾਵਿ ਦੀ ਸੁੰਦਰਤਾ ਵਿਚ ਵਾਧਾ ਕਰਨ ਦਾ ਇਕ ਵਿਸ਼ੇਸ਼ ਸਾਧਨ ਮੰਨਿਆ ਗਿਆ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਛੰਦਾਂ ਦੇ ਚਾਰ ਭੇਦ ਕੀਤੇ ਹਨ: ਮਾਤ੍ਰਿਕ ਛੰਦ, ਵਰਣਿਕ ਛੰਦ, ਗਣ ਛੰਦ ਅਤੇ ਮਿਸ਼੍ਰਿਤ ਛੰਦ।

੧. "ਮਾਤ੍ਰਿਕ ਛੰਦ ਉਹ ਹੈਨ ਜਿਨ੍ਹਾਂ ਵਿਚ ਕੇਵਲ ਮਾਤ੍ਰਾ ਦਾ ਹਿਸਾਬ ਰੱਖੀਦਾ ਹੈ, ਅੱਖਰ ਅਤੇ ਗਣ ਦਾ ਕੋਈ ਨਿਯਮ ਨਹੀਂ, ਜੈਸੇ— ਦੋਹਾ ਅਰ ਛੱਪਯ ਆਦਿਕ।
੨. ਵਰਣ ਛੰਦ ਉਹ ਹਨ, ਜਿਨ੍ਹਾਂ ਵਿਖੇ ਮਾਤ੍ਰਾ ਅਰੁ ਗਣ ਦਾ ਕੋਈ ਨਿਯਮ ਨਹੀਂ, ਕੇਵਲ ਅੱਖਰਾਂ ਦੀ ਗਿਣਤੀ ਪੂਰੀ ਰੱਖੀ ਜਾਂਦੀ ਹੈ, ਜੈਸੇ—ਕਬਿੱਤ ਅਰ ਕੋਰੜਾ ਆਦਿਕ।
੩. ਗਣ ਛੰਦ ਉਹ ਹੈਨ ਜਿਨ੍ਹਾਂ ਵਿਚ ਕੇਵਲ ਗਣਾਂ ਦਾ ਹਿਸਾਬ ਵਰਤੀਂਦਾ ਹੈ, ਜੈਸੇ— ਸ਼ਸ਼ਿਵਦਨਾ ਅਰੁ ਭੁਜੰਗ-ਪ੍ਰਯਾਤ ਆਦਿਕ।
੪. ਮਿਸ਼੍ਰਿਤ ਛੰਦ ਉਹ ਹੈਨ ਜਿਨ੍ਹਾਂ ਵਿਖੇ ਮਾਤ੍ਰਾ ਗਣ ਅਥਵਾ ਵਰਣ ਅਤੇ ਗਣ ਦੋਹਾਂ ਦਾ ਹਿਸਾਬ ਸਹੀ ਰੱਖੀਦਾ ਹੈ, ਜੈਸੇ—ਉਗਾਥਾ, ਸ਼ੋਭਨ ਅਤੇ ਤਾਟੰਕ ਆਦਿਕ।"[੧੧]

ਵਾਰ, ਪਉੜੀਆਂ ਵਿਚ ਲਿਖੀ ਜਾਂਦੀ ਹੈ। ਪਉੜੀ ਦੇ ਕੋਸ਼ਗਤ ਅਰਥ ਹਨ— 'ਪੈਰ ਰੱਖਣ ਦੀ ਥਾਂ" ਪਰ ਆਮ ਬੋਲਚਾਲ ਵਿਚ ਸੀੜ੍ਹੀ ਦੇ ਹਰ ਡੰਡੇ ਨੂੰ ਪੌੜੀ ਕਹਿੰਦੇ ਹਨ ਤੇ ਇਨ੍ਹਾਂ ਡੰਡਿਆਂ ਨਾਲ ਤਿਆਰ ਹੋਈ ਸੀੜ੍ਹੀ ਨੂੰ ਭੀ ਪੌੜੀ ਆਖਦੇ ਹਨ। ਸਾਹਿਤਿਕ ਖੇਤਰ ਵਿਚ ਇਹ ਇਕ ਕਾਵਿ-ਰੂਪ ਹੈ ਜਿਸ ਅੰਦਰ ਵਿਚਾਰਾਂ ਦੀ

ਉਸਾਰੀ ਪੌੜੀ ਦੇ ਡੰਡਿਆਂ ਅਨੁਸਾਰ ਹੁੰਦੀ ਹੈ। ਇਕ ਖਿਆਲ ਤੋਂ ਬਾਅਦ ਦੂਜਾ ਖਿਆਲ ਲੜੀਵਾਰ ਜੁੜਦਾ ਜਾਂਦਾ ਹੈ ਤੇ ਫੇਰ ਕੁਝ ਪਉੜੀਆਂ ਇਕੱਠੀਆਂ ਹੋ ਕੇ ਇਕ ਸਮੁੱਚਾ ਖਿਆਲ ਬਣਾਂਦੀਆਂ ਹਨ।[੧੨] ਭਾਈ ਕਾਨ੍ਹ ਸਿੰਘ ਨਾਭਾ ਨੇ ਪਉੜੀ ਨੂੰ ਛੰਦ ਮੰਨਿਆ ਹੈ। ਉਨ੍ਹਾਂ ਅਨੁਸਾਰ:

ਇਕ ਛੰਦ ਜਿਸ ਵਿਚ ਵਿਸ਼ੇਸ਼ ਕਰਕੇ ਯੁੱਧ ਦੀਆਂ ਵਾਰਾਂ ਰਚੀਆਂ ਜਾਂਦੀਆਂ ਹਨ। ਢਾਡੀ ਲੋਕ ਯੁੱਧ ਦਾ ਪ੍ਰਸੰਗ ਵਾਰਤਿਕ ਵਿਚ ਸੁਣਾ ਕੇ ਉਸ ਦਾ ਸਾਰ ਪੌੜੀ ਛੰਦ ਵਿਚ ਲੈ ਤਾਲ ਨਾਲ ਮ੍ਰਿਦੰਗ ਦੀ ਸਹਾਇਤਾ ਸਾਥ ਗਾ ਕੇ ਪ੍ਰਕਰਣ ਸਮਾਪਤ ਕਰਦੇ ਹਨ। ਇਹ ਛੰਦ ਸਮ ਅਤੇ ਵਿਖਮ ਦੋਵੇਂ ਪ੍ਰਕਰਣ ਦਾ ਦੇਖੀਦਾ ਹੈ।[੧੩]

ਇਸ ਪ੍ਰਕਾਰ ਹੀ ਡਾ. ਤਾਰਨ ਸਿੰਘ ਨੇ ਵੀ ਪਉੜੀ ਨੂੰ ਵਾਰ ਦਾ ਛੰਦ ਮੰਨਿਆ ਹੈ।[੧੪] ਪਰੰਤੂ ਬਹੁਤ ਸਾਰੇ ਵਿਦਵਾਨਾਂ ਨੇ ਪਉੜੀ ਨੂੰ ਛੰਦ ਨਹੀਂ ਮੰਨਿਆ, ਕਿਸੇ ਇਸ ਨੂੰ ਬੰਦ ਕਿਸੇ ਨੇ ਕਾਵਿਕ ਭੇਦ ਅਤੇ ਕਿਸੇ ਨੇ ਚਰਣ-ਪ੍ਰਬੰਧ ਮੰਨਿਆ ਹੈ।[੧੫]

ਵਾਰ ਪਉੜੀਆਂ ਤੋਂ ਬਿਨਾਂ ਨਹੀਂ ਹੋ ਸਕਦੀ। ਪਰ ਪਉੜੀਆਂ ਵਾਰ ਤੋਂ ਬਿਨਾਂ ਹੋ ਸਕਦੀਆਂ ਹਨ। ਇਸ ਪ੍ਰਕਾਰ ਵਾਰ ਅਤੇ ਪਉੜੀ ਦਾ ਨਹੁੰ-ਮਾਸ ਦਾ ਰਿਸ਼ਤਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਪਉੜੀ ਨੂੰ ਛੰਦ ਮੰਨ ਕੇ ਉਸ ਦੇ ੩੦ ਭੇਦ ਗਿਣਾਏ ਹਨ। ਜਿਵੇਂ:

੧. ਦੋਹਾ ਰੂਪ ਪਉੜੀ ੮ ਚਰਣ ਦੀ।
੨. ਚੌਪਈ ਰੂਪ ਪਉੜੀ ੮ ਚਰਣ ਦੀ।
੩. ਹੰਸਗਤਿ ਛੰਦ ਦਾ ਰੂਪ ਪਉੜੀ ੮ ਚਰਣ ਦੀ।
੪. ਹੰਸਗਤਿ ਦਾ ਹੀ ਇੱਕ ਭੇਦ ਪਉੜੀ ੯ ਚਰਣ ਦੀ।
੫. ਛੀ ਚਰਣ ਪ੍ਰਤਿ ਚਰਣ ੨੧ ਮਾਤ੍ਰਾ।
੬. ਅੱਠ ਚਰਣ ਏਹ 'ਚਾਦ੍ਰਾਯਣ' ਛੰਦ ਦਾ ਰੂਪ ਹੈ।
੭. ਅੱਠ ਚਰਣ ਛੀ ਚਰਣਾਂ ਵਿਚ ੨੧ ਮਾਤ੍ਰਾ ਪਹਿਲਾ ਵਿਸ਼੍ਰਾਮ ੧੧ ਪੁਰ ਦੂਜਾ ੧੦ ਪੁਰ।
੮. ਅੱਠ ਚਰਣ, ਪ੍ਰਤਿ ਚਰਣ ੨੧ ਮਾਤ੍ਰਾ।
੯. ਅੱਠ ਚਰਣ, ਪ੍ਰਤਿ ਚਰਣ ੨੨ ਮਾਤ੍ਰਾ, ਪਹਿਲਾ ਵਿਸ਼੍ਰਾਮ ੧੩ ਪੁਰ ਦੂਜਾ ੯ ਪੁਰ।
੧੦. ਛੀ ਚਰਣ, ਪ੍ਰਤਿ ਚਰਣ ੨੨ ਮਾਤ੍ਰਾ।
੧੧. ਪੰਜ ਚਰਣ, ਪ੍ਰਤਿ ਚਰਣ ੨੩ ਮਾਤ੍ਰਾ, ਪਹਿਲਾ ਵਿਸ਼੍ਰਾਮ ੧੩ ਪੁਰ ਦੂਜਾ ੧੦ ਪੁਰ ਦੋ ਗੁਰੁ, ਏਹ ਦਟਪਟਾ ਅਤੇ ਨਿਸ਼ਾਨੀ ਛੰਦ ਦਾ ਰੂਪ ਹੈ।
੧੨. ਪੰਜ ਚਰਣ, ਪ੍ਰਤਿ ਚਰਣ ੨੪ ਮਾਤ੍ਰਾ...।

੧੩. ਪੰਜ ਚਰਣ ਪ੍ਰਤਿ ਚਰਣ ੨੪ ਮਾਤ੍ਰਾ, ਪਹਿਲਾ ਵਿਸ਼੍ਰਾਮ ੧੩ ਪੁਰ, ਦੂਜਾ ੧੧ ਪੁਰ ਅਤੇ ਅੰਤ ੨ ਗੁਰੁ।

੧੪. ਅੱਠ ਚਰਣ, ਪ੍ਰਤਿ ਚਰਣ ੨੪ ਮਾਤ੍ਰਾ, ਪਹਿਲਾ ਵਿਸ਼੍ਰਾਮ ੧੩ ਪੁਰ ਦੂਜਾ ੧੧ ਪੁਰ।

੧੫. ਛੀ ਚਰਣ, ਪ੍ਰਤਿ ਚਰਣ ੨੫ ਮਾਤ੍ਰਾ...।

੧੬. ਚਾਰ ਚਰਣ, ਤਿੰਨ ਚਰਣਾਂ ਦੀਆਂ ੨੭ ਮਾਤ੍ਰਾ...।

੧੭. ਅੱਠ ਚਰਣ, ਸੱਤ ਚਰਣ ੨੮ ਮਾਤ੍ਰਾ ਦੇ ਪਹਿਲਾ ਵਿਸ਼੍ਰਾਮ ੧੩ ਪੁਰ, ਦੂਜਾ ੧੫ ਪੁਰ, ਅੰਤ ਗੁਰੁ ਅੱਠਵੇਂ ਚਰਣ ਦੀਆਂ ੧੭ ਮਾਤ੍ਰਾ ਅਤੇ ਗੁਰੁ।

੧੮. ਬਾਰਾਂ ਚਰਣ, ਗਿਆਰਾਂ ਚਰਣ, ੨੮ ਮਾਤ੍ਰਾ ਦੇ, ਵਿਸ਼੍ਰਾਮ ੧੩-੧੫ ਪੁਰ...।

੧੯. ਅੱਠ ਚਰਣ, ਸੱਤ ਚਰਣ ੨੯ ਮਾਤ੍ਰਾ ਦੇ ੧੩-੧੬ ਪੁਰ ਵਿਸ਼੍ਰਾਮ, ਅੰਤਿਮ ਚਰਣ ੧੬ ਮਾਤ੍ਰਾ ਦਾ।

੨੦. ਪੰਜ ਚਰਣ, ਪ੍ਰਤਿ ਚਰਣ ੨੩ ਮਾਤ੍ਰਾ, ੧੪-੯ ਪੁਰ ਵਿਸ਼੍ਰਾਮ।

੨੧. ਗਿਆਰਾਂ ਚਰਣ, ਪ੍ਰਤਿ ਚਰਣ ੨੩ ਮਾਤ੍ਰਾ, ੧੪-੯ ਪੁਰ ਵਿਸ਼੍ਰਾਮ...।

੨੨. ਛੀ ਚਰਣ, ਪੰਜ ਚਰਣ ੩੦ ਮਾਤ੍ਰਾ ਦੇ, ੧੪-੧੬ ਪੁਰ ਵਿਸ਼੍ਰਾਮ, ਅੰਤਿਮ ਚਰਣ ੧੬ ਮਾਤ੍ਰਾ ਦਾ।

੨੩. ਸੱਤ ਚਰਣ, ਛੀ ਚਰਣਾਂ ਦੀਆਂ ਤੀਹ-ਤੀਹ ਮਾਤ੍ਰਾ, ੧੪-੧੬ ਪੁਰ ਵਿਸ਼੍ਰਾਮ ਅੰਤਿਮ ਤੁਕ ੧੬ ਮਾਤ੍ਰਾ ਦੀ।

੨੪. ਪੰਜ ਚਰਣ, ਪ੍ਰਤਿ ਚਰਣ ੨੫ ਮਾਤ੍ਰਾ, ੧੫-੧੦ ਪੁਰ ਵਿਸ਼੍ਰਾਮ।

੨੫. ਛੀ ਚਰਣ, ਪੰਜ ਚਰਣਾਂ ਦੀਆਂ ਪੱਚੀ-ਪੱਚੀ ਮਾਤ੍ਰਾ ੧੫-੧੦ ਪੁਰ ਵਿਸ਼੍ਰਾਮ, ਅੰਤਿਮ ਚਰਣ ੨੪ ਮਾਤ੍ਰਾ ਦਾ, ੧੪-੧੦ ਪੁਰ ਵਿਸ਼੍ਰਾਮ।

੨੬. ਪੰਜ ਚਰਣ, ਪ੍ਰਤਿ ਚਰਣ ੨੬ ਮਾਤ੍ਰਾ, ੧੫-੧੧ ਪੁਰ ਵਿਸ਼੍ਰਾਮ।

੨੭. ਪੰਜ ਚਰਣ, ਤਿੰਨ ਚਰਣਾਂ ਦੀਆਂ ਇਕੱਤੀ ਇਕੱਤੀ ਮਾਤ੍ਰਾ, ੧੫-੧੬ ਪੁਰ ਵਿਸ਼੍ਰਾਮ...।

੨੮. ਪੰਜ ਚਰਣ, ਪ੍ਰਤਿ ਚਰਣ ੩੧ ਮਾਤ੍ਰਾ, ੧੬-੧੫ ਪੁਰ ਵਿਸ਼੍ਰਾਮ।

੨੯. ਸੱਤ ਚਰਣ, ਛੀ ਚਰਣਾਂ ਦੀਆਂ ਬੱਤੀਹ-ਬੱਤੀਹ ਮਾਤ੍ਰਾ, ੧੬-੧੬ ਪੁਰ ਵਿਸ਼੍ਰਾਮ, ਅੰਤਿਮ ਚਰਣ ੧੬ ਮਾਤ੍ਰਾ ਦਾ।

੩੦. ਪੰਜ ਚਰਣ, ਇਹ ਪਉੜੀ ਵਿਖਮ ਦੰਡਕ ਹੈ। ਪਹਿਲੇ ਚਰਣ ਦੀਆਂ ੪੬ ਮਾਤ੍ਰਾ, ਦੂਜੇ ਦੀਆਂ ੩੦ ਮਾਤ੍ਰਾ, ਤੀਜੇ ਦੀਆਂ ੭੩ ਮਾਤ੍ਰਾ, ਚੌਥੇ ਦੀਆਂ ੫੯ ਮਾਤ੍ਰਾ ਅਤੇ ਪੰਜਵੇਂ ਦੀਆਂ ੪੬ ਮਾਤ੍ਰਾ, ਅੰਤ ਸਭ ਦੇ ਦੋ ਗੁਰੁ।[੧੬]

ਪਰੰਤੂ ਪਉੜੀ ਨਾ ਤਾਂ ਨਿਰੋਲ ਛੰਦ ਹੈ ਤੇ ਨਾ ਹੀ ਕਾਵਿ-ਭੇਦ, ਇਹ ਦੋਹਾਂ ਦਾ ਮਿਸ਼ਰਣ ਛੰਦ ਰੂਪ ਹੈ। ਵਾਰ ਦੇ ਇਕ ਬੰਦ ਨੂੰ ਪਉੜੀ ਕਿਹਾ ਜਾਂਦਾ ਹੈ। ਪਉੜੀ ਨੂੰ ਵਾਰ ਦੀ ਉਸਾਰੀ ਲਈ ਸਾਧਨ ਵਜੋਂ ਵਰਤਿਆ ਜਾਂਦਾ ਹੈ। ਪਉੜੀ ਵਿਚ ਮੁੱਖ ਤੌਰ 'ਤੇ ਦੋ ਪ੍ਰਕਾਰ ਦੇ ਛੰਦਾਂ ਦੀ ਵਰਤੋਂ ਕੀਤੀ ਜਾਂਦੀ ਹੈ। 'ਭਾਈ ਸੱਤੇ ਬਲਵੰਡ ਦੀ ਵਾਰ' ਦੀਆਂ ਕੁੱਲ ੮ ਪਉੜੀਆਂ ਹਨ। ਇਸ ਵਾਰ ਵਿਚ ਨਿਸ਼ਾਨੀ ਛੰਦ ਦੀ ਵਰਤੋਂ ਕੀਤੀ ਗਈ ਹੈ। ਨਿਸ਼ਾਨੀ ਛੰਦ ਵਿਚ ਚਾਰ ਚਰਣ ਹੁੰਦੇ ਹਨ ਪ੍ਰਤਿ ਚਰਣ ੨੩ ਮਾਤ੍ਰਾ, ਪਹਿਲਾ ਵਿਸ਼੍ਰਾਮ ੧੩ ਪੁਰ, ਦੂਜਾ ੧੦ ਪੁਰ ਅੰਤ ਦੋ ਗੁਰੁ।[੭] ਇਸ ਦੇ ਹੋਰ ਵੀ ਕਈ ਭੇਦ ਹਨ ਜਿਨ੍ਹਾਂ ਦੀ ਵਰਤੋਂ 'ਭਾਈ ਸੱਤੇ ਬਲਵੰਡ ਦੀ ਵਾਰ' ਵਿਚ ਕੀਤੀ ਹੋਈ ਮਿਲਦੀ ਹੈ।

ਦੂਜਾ ਭੇਦ ਚਾਰ ਚਰਣ ਤਿੰਨ ਚਰਣਾਂ ਵਿਚ ੨੭ ਮਾਤ੍ਰਾਵਾਂ, ੧੩-੧੪ ਤੇ ਵਿਸ਼੍ਰਾਮ ਅੰਤ ਤੇ ਦੋ ਗੁਰੁ, ਚੌਥੇ ਚਰਣ ਦੀਆਂ ੧੫ ਮਾਤ੍ਰਾਵਾਂ ਅਤੇ ਅੰਤ ਵਿਚ ਦੋ ਗੁਰੁ ਹੁੰਦੇ ਹਨ। ਕੁਝ ਕੁ ਉਦਾਹਰਨਾਂ ਪੇਸ਼ ਹਨ:

ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥ ੧੪+੧੪=੨੮
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥ ੧੩+੧੬=੨੯
ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ॥ ੧੨+੧੬=੨੮
ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ॥ ੧੩+੧੫=੨੮
ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥ ੧੨+੧੫=੨੭
ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ॥ ੧੨+੧੫=੨੭
ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥ ੧੨+੧੬=੨੮
ਤੁਧੁ ਡਿਠੇ ਸਚੇ ਪਾਤਿਸਾਹੁ ਮਲੁ ਜਨਮ ਜਨਮ ਦੀ ਕਟੀਐ॥ ੧੪+੧੫=੨੯
ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ॥ ੧੨+੧੫=੨੭
ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ॥ ੧੨+੧੪=੨੬
ਦਿਲਿ ਖੋਟੈ ਆਕੀ ਫਿਰਨਿ੍ ਬੰਨਿ੍ ਭਾਰੁ ਉਚਾਇਨਿ੍ ਛਟੀਐ॥ ੧੩+੧੬=੨੯
ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ॥ ੧੩+੧੪=੨੭
ਕਉਣੁ ਹਾਰੇ ਕਿਨਿ ਉਵਟੀਐ॥ (ਪੰਨਾ ੯੬੭)

ਇਸ ਪਉੜੀ ਵਿਚ ੧੩ ਚਰਣ ਹਨ ਅਤੇ ਹਰ ਚਰਣ ਵਿਚ ਮਾਤ੍ਰਾਵਾਂ ਦੀ ਗਿਣਤੀ ਇਕ ਸਾਰ ਨਹੀਂ ਪਰੰਤੂ ਹਰ ਚਰਣ ਦੇ ਅੰਤ ਵਿਚ ਦੋ ਗੁਰੂ ਆਏ ਹਨ ਅਤੇ ਆਖਰੀ ਚਰਣ ਦੀਆਂ ੧੫ ਮਾਤ੍ਰਾਵਾਂ ਹਨ ਅਤੇ ਦੋ ਗੁਰੂ ਹਨ। ਇਸ ਪਉੜੀ ਦਾ ਬਾਰ੍ਹਵੇਂ ਚਰਣ ਵਿਚ ਮਾਤ੍ਰਾਵਾਂ ਦੀ ਗਿਣਤੀ ੨੭ ਹੈ ਅਤੇ ਵਿਸ਼੍ਰਾਮ ੧੩-੧੪ ਤੇ

ਆਇਆ ਹੈ।

ਨਿਸ਼ਾਨੀ ਛੰਦ ਦਾ ਤੀਸਰਾ ਭੇਦ ੮ ਚਰਣਾਂ ਦਾ ਹੈ। ਪਹਿਲੇ ੭ ਚਰਣਾਂ ਵਿਚ ੨੮ ਮਾਤ੍ਰਾਵਾਂ, ੧੩-੧੫ ਤੇ ਵਿਸ਼੍ਰਾਮ ਅੰਤ ਤੇ ਗੁਰੂ ਅੱਠਵੇਂ ਦੀਆਂ ਸਤਾਰਾਂ ਮਾਤ੍ਰਾਵਾਂ।[੧੮] 'ਭਾਈ ਸੱਤੇ ਬਲਵੰਡ ਦੀ ਵਾਰ' ਵਿਚ ਨਿਸ਼ਾਨੀ ਛੰਦ ਦੇ ਇਸ ਭੇਦ ਦੀ ਵਰਤੋਂ ਵੀ ਕੀਤੀ ਗਈ ਹੈ। ਜਿਵੇਂ-

ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥ ੧੪+੧੫=੨੯
ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥ ੧੪+੧੬=੩੦
ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥ ੧੧+੧੭=੨੮
ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥ ੧੨+੧੭=੨੯
ਜਿਨ੍ਹੀ ਤੂ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥ ੧੫+੧੩=੨੮
ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥ ੧੫+੧੬=੩੧
ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥ ੧੩+੧੪=੨੭
ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥ ੧੪+੧੪=੨੮
ਗੁਰੁ ਡਿਠਾ ਤਾਂ ਮਨੁ ਸਾਧਾਰਿਆ॥ (ਪੰਨਾ ੯੬੮)

ਉਪਰੋਕਤ ਪਉੜੀ ਵਿਚ ੯ ਚਰਣ ਹਨ। ਪ੍ਰਤਿ ਚਰਣ ਮਾਤ੍ਰਾਵਾਂ ਵੀ ਸਮਾਨ ਨਹੀਂ ਹਨ ਸਗੋਂ ਵੱਧ-ਘੱਟ ਹਨ ਅਤੇ ਵਿਸ਼੍ਰਾਮ ਵੀ ਕਈ ਥਾਂ ਅੱਗੇ ਪਿੱਛੇ ਹੈ। ਪਰ ਹਰੇਕ ਚਰਣ ਦੇ ਅੰਤ ਵਿਚ ਗੁਰੂ ਹੈ ਅਤੇ ਨੌਵੇਂ ਚਰਣ ਦੀਆਂ ੧੬ ਮਾਤ੍ਰਾਵਾਂ ਹਨ।

ਨਿਸ਼ਾਨੀ ਛੰਦ ਦੇ ਚੌਥੇ ਭੇਦ ਵਿਚ ਪਹਿਲੇ ਗਿਆਰਾਂ ਚਰਣਾਂ ਵਿਚ ੨੮ ਮਾਤ੍ਰਾਵਾਂ ਅਤੇ ਬਾਰ੍ਹਵੇਂ ਚਰਣ ਵਿਚ ਪੰਦਰਾਂ ਮਾਤ੍ਰਾ ਹੁੰਦੀਆਂ ਹਨ। ਵਿਸ਼੍ਰਾਮ ੧੩-੧੫ 'ਤੇ, ਹਰ ਚਰਣ ਦੇ ਅੰਤ ਵਿਚ ਰਗਣ ਆਉਂਦਾ ਹੈ।[੧੯] ਰਗਣ ਤੋਂ ਭਾਵ ਇਕ ਵਰਣਿਕ ਗਣ, ਜਿਸ ਦਾ ਲੱਛਣ ਮੱਧ ਲਘੂ ਹੈ।[੨੦] ਰਗਣ ਵਿਚ ਪਹਿਲਾ ਤੇ ਤੀਜਾ ਅੱਖਰ ਗੁਰੂ ਵਿਚਕਾਰਲਾ ਲਘੂ ਹੁੰਦਾ ਹੈ। ਇਸ ਭੇਦ ਦੀ ਕੁਝ ਤਬਦੀਲੀ ਨਾਲ 'ਭਾਈ ਸੱਤੇ ਬਲਵੰਡ ਦੀ ਵਾਰ' ਵਿਚ ਵਰਤੋਂ ਕੀਤੀ ਹੋਈ ਮਿਲਦੀ ਹੈ—

ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ॥ ੧੪+੧੬=੩੦
ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ॥ ੧੬+੧੫=੩੧
ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥ ੧੩+੧੫=੨੮
ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥ ੧੨+੧੫=੨੭
ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥੧੩+੧੫=੨੮
ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥ ੧੫+੧੪=੨੯

ਸਹਿ ਟਿਕਾ ਦਿਤੋਸੁ ਜੀਵਦੈ॥ (ਪੰਨਾ ੯੬੬)

ਇਸ ਪਉੜੀ ਵਿਚ ਕੁੱਲ ੭ ਚਰਣ ਹਨ, ਪ੍ਰਤਿ ਚਰਣ ਮਾਤ੍ਰਾਵਾਂ ੩੦ ਅਤੇ ੨੭ ਦੇ ਵਿਚਕਾਰ ਹਨ। ਪਹਿਲਾ ਵਿਸ਼੍ਰਾਮ ੧੪ ਮਾਤ੍ਰਾਵਾਂ ਉੱਪਰ ਹੈ। ਇਨ੍ਹਾਂ ਸਾਰੇ ਚਰਨਾਂ ਦੇ ਅੰਤ ਵਿਚ ਰਗਣ ਹੈ। ਦੂਸਰੇ ਵਿਸ਼੍ਰਾਮ ਤੇ ਤੁਕਾਂਤ ਮੇਲ ਹੈ। ਸਾਰੀਆਂ ਤੁਕਾਂ ਦਾ ਤੁਕਾਂਤ ਮੇਲ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ। ਭਾਈ ਸੱਤੇ ਬਲਵੰਡ ਦੀ ਵਾਰ ਵਿਚ ਹਰੇਕ ਪਉੜੀ ਵਿਚ ਤੁਕਾਂਤ ਨੂੰ ਧਿਆਨ ਵਿਚ ਰੱਖਿਆ ਗਿਆ ਹੈ। ਲੈਆਤਮਕਤਾ ਨੂੰ ਪੂਰੀ ਤਰ੍ਹਾਂ ਨਿਭਾਇਆ ਗਿਆ ਹੈ। ਮਾਤ੍ਰਿਕ ਗਿਣਤੀ ਦੇ ਪੱਖ ਤੋਂ 'ਭਾਈ ਸੱਤੇ ਬਲਵੰਡ ਦੀ ਵਾਰ' ਵਿਚ ਪ੍ਰਯੁਕਤ ਕੀਤੇ ਛੰਦ ਸਹੀ ਅਰਥਾਂ ਵਿਚ ਬਹੁਤੇ ਸਫਲ ਨਹੀਂ ਹਨ। ਕਿਉਂਕਿ ਸਾਰੀਆਂ ਤੁਕਾਂ ਵਿਚ ਮਾਤ੍ਰਾਵਾਂ ਦੀ ਗਿਣਤੀ ਵਿਚ ਕਾਫੀ ਫਰਕ ਹੈ।

ਇਸ ਵਾਰ ਦੀ ਪੰਜਵੀਂ ਪਉੜੀ ਵਿਚ ਭਾਈ ਕਾਨ੍ਹ ਸਿੰਘ ਨਾਭਾ ਦੇ ਦਰਸਾਏ ਪਉੜੀ ਛੰਦ ਦੇ ਦਸਵੇਂ ਭੇਦ ਦੀ ਕੁਝ ਬਦਲਵੇਂ ਰੂਪ ਵਿਚ ਵਰਤੋਂ ਕੀਤੀ ਹੈ। ਭਾਵ ਚਰਣਾਂ ਦੀ ਗਿਣਤੀ ੬ ਦੀ ਬਜਾਏ ੯ ਹੈ ਅਤੇ ਮਾਤ੍ਰਾਵਾਂ ਦੀ ਗਿਣਤੀ ਵਿਚ ਵੀ ਮਾਮੂਲੀ ਅੰਤਰ ਹੈ। ਜਿਵੇਂ:

ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥ ੯+੧੫=੨੪
ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ॥ ੧੩+੯=੨੨
ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥ ੧੨+੯=੨੧
ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ॥ ੧੩+੮=੨੧
ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ॥ ੧੧+੮=੧੯
ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ॥ ੧੩+੯=੨੨
ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ॥ ੧੩+੯=੨੨
ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ॥ ੧੩+੮=੨੧
ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥(ਪੰਨਾ ੯੬੭) ੯+੧੫=੨੪

ਇਸ ਪਉੜੀ ਵਿਚ ਭਾਵੇਂ ਮਾਤ੍ਰਾਵਾਂ ਦੀ ਗਿਣਤੀ ਵਿਚ ਮਾਮੂਲੀ ਅੰਤਰ ਹੈ, ਪਰੰਤੂ ਹਰੇਕ ਚਰਣ ਦੇ ਅੰਤ ਵਿਚ ਗੁਰੂ ਲਘੂ ਹੈ। ਇਸ ਵਾਰ ਵਿਚ ਤੁਕਾਂ ਦੇ ਵੱਧ-ਘੱਟ ਹੋਣ ਕਾਰਨ ਰਾਗ ਦਾ ਅਲਾਪ, ਟੇਕ, ਅੰਤਰਾ ਆਦਿਕ ਨੂੰ ਮੁੱਖ ਰੱਖ ਕੇ ਉਚਾਰੀ ਗਈ ਹੈ, ਦੂਸਰਾ ਕਾਰਨ ਪਦ ਦੇ ਮੂੰਹੋਂ ਉਚਾਰਨ ਅਤੇ ਮਾਤ੍ਰਾ ਦੇ ਉਸੇ ਹਿਸਾਬ ਗਿਣਨ ਨਾਲ ਮਾਤ੍ਰਾਵਾਂ ਕਈ ਥਾਂ ਪੂਰੀਆਂ ਹੁੰਦੀਆਂ ਹਨ। ਪਰੰਤੂ ਗਾਇਨ ਸਮੇਂ ਜਿਸ ਤਰ੍ਹਾਂ ਲੈਅ ਤਾਲ ਅਨੁਸਾਰ ਪਾਠ ਹੁੰਦਾ ਹੈ, ਉਸ ਤੋਂ ਗਿਣਤੀ ਵੱਧ-ਘੱਟ ਜਾਂਦੀ ਹੈ।

ਭਾਈ ਸੱਤਾ ਤੇ ਭਾਈ ਬਲਵੰਡ ਜੀ ਗੁਰੂ ਸਾਹਿਬ ਦੇ ਦਰਬਾਰ ਵਿਚ ਕੀਰਤਨ

ਕਰਦੇ ਸਨ ਜਿਸ ਕਾਰਨ ਉਨ੍ਹਾਂ ਨੇ ਸੁਰਤਾਲ ਲੈਅ ਅਤੇ ਰਾਗ ਦੇ ਅਨੁਸਾਰ ਵਾਰ ਉਚਾਰੀ ਸੀ।

ਸਾਰ ਰੂਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ 'ਭਾਈ ਸੱਤੇ ਬਲਵੰਡ ਦੀ ਵਾਰ' ਛੰਦਾਬੰਦੀ ਦੇ ਸ਼ਾਸਤ੍ਰੀ ਨਿਯਮਾਂ ਦੇ ਅਨੁਕੂਲ ਹੈ ਜੋ ਕਿ ਰਚੈਤਾ ਦੇ ਛੰਦਾਬੰਦੀ ਦੇ ਨਿਯਮਾਂ ਤੋਂ ਪੂਰੀ ਤਰ੍ਹਾਂ ਜਾਣੂ ਹੋਣ ਦਾ ਪ੍ਰਮਾਣ ਦਿੰਦੀ ਹੈ।

## ਫੁੱਟ ਨੋਟ ਅਤੇ ਹਵਾਲੇ

*੧. Karl Marx, "Marxism and Literary Criticism", p 1.*

*੨. Ibid, p. 20.*

*੩. ਸ. ਸੰਤ ਸਿੰਘ (ਸੇਖੋਂ), 'ਸਾਹਿਤਿਆਰਥ', ਸਫ਼ਾ ੧੨੧.*

*੪. ਭਾਈ ਕਾਨ੍ਹ ਸਿੰਘ ਨਾਭਾ, 'ਗੁਰੁ ਛੰਦ ਦਿਵਾਕਰ', ਸਫ਼ਾ ੧੪.*

*੫. 'ਹਿੰਦੀ ਸਾਹਿਤਯ ਕੋਸ਼', ਸਫ਼ਾ ੯੦.*

*੬. ਡਾ. ਪ੍ਰੇਮ ਪ੍ਰਕਾਸ਼ ਸਿੰਘ, 'ਕਾਵਿ ਦੇ ਤੱਤ', ਸਫ਼ਾ ੧੫੧.*

*੭. 'Metre more or less regular poetic rhythem, the measureable rythmic patterns manifested in verse'. "Encyclopaedia of Poetry and Poetics," p. 496.*

*੮. ਸ. ਜੋਗਿੰਦਰ ਸਿੰਘ, 'ਪਿੰਗਲ ਤੇ ਅਰੂਜ਼', ਸਫ਼ਾ ੧.*

*੯. ਉਹੀ, ਸਫ਼ਾ ੨੮੮.*

*੧੦. ਡਾ. ਜੀਤ ਸਿੰਘ ਸੀਤਲ, ਚੰਡੀ ਦੀ ਵਾਰ : ਇਕ ਅਲੋਚਨਾਤਮਿਕ ਅਧਿਐਨ, ਸਫ਼ਾ ੭੪.*

*੧੧. ਭਾਈ ਕਾਨ੍ਹ ਸਿੰਘ ਨਾਭਾ, 'ਗੁਰੁ ਛੰਦ ਦਿਵਾਕਰ', ਸਫ਼ਾ ੨੩.*

*੧੨. ਪੰਜਾਬੀ ਯੂਨੀਵਰਸਿਟੀ ਪਟਿਆਲਾ, 'ਪੰਜਾਬੀ ਸਾਹਿਤ ਕੋਸ਼', ਸਫ਼ਾ ੩੪੬.*

*੧੩. ਭਾਈ ਕਾਨ੍ਹ ਸਿੰਘ ਨਾਭਾ, 'ਗੁਰੁਸ਼ਬਦ ਰਤਨਾਕਰ', 'ਮਹਾਨ ਕੋਸ਼', ਸਫ਼ਾ ੭੨੬.*

*੧੪. ਡਾ. ਚਰਨ ਸਿੰਘ, ਨਿਰਗੁਣਿਆਰਾ ਨੰਬਰ ੧੦੮੦, ਸਫ਼ਾ ੪੪.*

*੧੫. ਪ੍ਰੋ. ਪਿਆਰਾ ਸਿੰਘ ਪਦਮ, 'ਪੰਜਾਬੀ ਸਾਹਿਤ ਦੀ ਰੂਪ ਰੇਖਾ', ਸਫ਼ਾ ੧੭੧.*

*੧੬. ਭਾਈ ਕਾਨ੍ਹ ਸਿੰਘ ਨਾਭਾ, 'ਗੁਰੁਸ਼ਬਦ ਰਤਨਾਕਰ' ਮਹਾਨ ਕੋਸ਼, ਸਫ਼ੇ ੭੨੬.*

*੧੭. ਉਹੀ, ਸਫ਼ਾ ੭੦੨.*

*੧੮. ਡਾ. ਜੀਤ ਸਿੰਘ ਸੀਤਲ, ਚੰਡੀ ਦੀ ਵਾਰ : ਇਕ ਆਲੋਚਨਾਤਮਿਕ ਅਧਿਐਨ, ਸਫ਼ਾ ੭੯.*

*੧੯. ਉਹੀ।*

*੨੦. ਭਾਈ ਕਾਨ੍ਹ ਸਿੰਘ ਨਾਭਾ, 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼', ਸਫ਼ਾ ੧੦੧੭.*

ਚਲਦਾ...

# ਸਾਕਾ ਤਰਨਤਾਰਨ ਸਾਹਿਬ ੨੬ ਜਨਵਰੀ ੧੯੨੧

*-ਸਿਮਰਜੀਤ ਸਿੰਘ**

ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਰਤਾਰਪੁਰ ਸਾਹਿਬ (ਜਲੰਧਰ), ਸ੍ਰੀ ਹਰਿਗੋਬਿੰਦਪੁਰ ਤੇ ਤਰਨਤਾਰਨ ਸਾਹਿਬ ਸ਼ਹਿਰ ਨੂੰ ਅਬਾਦ ਕਰਨ ਤੇ ਉਸਾਰੀ ਵਿਚ ਅਹਿਮ ਭੂਮਿਕਾ ਨਿਭਾਈ ਹੈ। ਸੰਨ ੧੫੯੬ ਈ: ਵਿਚ ਗੁਰੂ ਸਾਹਿਬ ਨੇ ਤਰਨਤਾਰਨ ਸਾਹਿਬ ਦੀ ਸਥਾਪਨਾ ਕੀਤੀ। ਇਸ ਤੋਂ ਪਹਿਲਾਂ ਇਸ ਇਲਾਕੇ ਵਿਚ ਜੰਗਲੀ ਜਾਨਵਰਾਂ ਅਤੇ ਜੰਗਲੀ ਵੇਲ ਬੂਟਿਆਂ ਦੀ ਭਰਮਾਰ ਸੀ। ਇਲਾਕੇ ਵਿਚ ਪਾਣੀ ਦੇ ਕਈ ਛੋਟੇ ਵੱਡੇ ਸ੍ਰੋਤ ਸਨ। ਇਸ ਰਮਣੀਕ ਜੰਗਲੀ ਖੇਤਰ ਵਿਚ ਕਈ ਤਪੱਸਵੀ ਅਤੇ ਸੰਤ ਮਹਾਤਮਾ ਆਮ ਵਿਚਰਦੇ ਸਨ।

ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪ੍ਰਿਥੀ ਚੰਦ ਵੱਲੋਂ ਵਿਰੋਧ ਕੀਤਾ ਜਾਣ ਲੱਗ ਪਿਆ। ਗੁਰੂ ਸਾਹਿਬ ਨੇ ਸ੍ਰੀ ਅੰਮ੍ਰਿਤਸਰ ਦੀ ਸੇਵਾ-ਸੰਭਾਲ ਕੁਝ ਪ੍ਰਮੁੱਖ ਸਿੱਖਾਂ ਨੂੰ ਸੌਂਪ ਦਿੱਤੀ। ਗੁਰੂ ਸਾਹਿਬ ਆਪ ਸ੍ਰੀ ਅੰਮ੍ਰਿਤਸਰ ਤੋਂ ਚੱਲ ਕੇ ਬਾਸਰਕੇ, ਖਡੂਰ ਸਾਹਿਬ, ਗੋਇੰਦਵਾਲ ਸਾਹਿਬ, ਗੁਰੂ ਕੀ ਵਡਾਲੀ ਆਦਿ ਨਗਰਾਂ ਵਿਚ ਸਿੱਖੀ ਦਾ ਪ੍ਰਚਾਰ ਕਰਦੇ ਹੋਏ ਤਰਨਤਾਰਨ ਸਾਹਿਬ ਵਾਲੀ ਥਾਂ 'ਤੇ ਪਹੁੰਚ ਗਏ। ਇੱਥੋਂ ਦਾ ਜਲ ਸ੍ਰੋਤ ਗੁਰੂ ਜੀ ਨੂੰ ਬਹੁਤ ਪਸੰਦ ਆਇਆ। ਇਸ ਸ੍ਰੋਤ ਦਾ ਜਲ ਸ਼ੀਸ਼ੇ ਵਾਂਗ ਸਾਫ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਨ ਨੂੰ ਇਸ ਰਮਣੀਕ ਥਾਂ ਨੇ ਬੜਾ ਪ੍ਰਭਾਵਿਤ ਕੀਤਾ। ਬੂਟੇ ਸ਼ਾਹ ਨੇ 'ਤਵਾਰੀਖ-ਏ-ਪੰਜਾਬ' ਵਿਚ ਤਰਨਤਾਰਨ ਸਾਹਿਬ ਬਾਰੇ ਵਰਣਨ ਕਰਦੇ ਲਿਖਿਆ ਹੈ, "ਇਸ ਮੁਲਖ ਦੀ ਪੂਰਬੀ ਹੱਦ ਵੈਰੋਵਾਲ, ਜੋ ਦਰਿਆਉ ਬਿਹਾਰ (ਬਿਆਸ) ਦੇ ਕੰਢੇ ਹੈ। ਪੱਛਮੀ ਹੱਦ ਸ਼ਹਿਰ ਲਾਹੌਰ, ਉੱਤਰ ਦੀ ਹੱਦ ਸ਼ਹਿਰ ਅੰਮ੍ਰਿਤਸਰ ਅਤੇ ਇਸ ਦੇ ਦੱਖਣ ਬੰਨੇ ਸ਼ਹਿਰ ਕਸੂਰ ਹੈ।"

ਇਹ ਜਲ ਸ੍ਰੋਤ ਵਾਲੀ ਢਾਬ ਪਲਾਸੌਰ ਤੇ ਖਾਨੇਵਾਲ ਪਿੰਡ ਦੀ ਮਲਕੀਅਤ ਸੀ। ਇਸ ਢਾਬ ਦੀ ਮਾਲਕੀ ਬਾਰੇ ਅਕਸਰ ਦੋਵਾਂ ਪਿੰਡਾਂ ਵਿਚ ਲੜਾਈ-ਝਗੜਾ ਹੁੰਦਾ ਰਹਿੰਦਾ ਸੀ। ਸੂਰਜ ਪ੍ਰਕਾਸ਼ ਦੇ ਕਰਤਾ ਭਾਈ ਸੰਤੋਖ ਸਿੰਘ ਅਨੁਸਾਰ:

*"ਇਕ ਤੋ ਪਲਾਸੂਰ ਤਹਿੰ ਗ੍ਰਾਮ। ਖਾਨਵਾਲ ਦੂਸਰ ਕੋ ਨਾਮ।*
*ਇਨ ਤੇ ਆਦਿਕ ਗ੍ਰਾਮ ਜਿ ਔਰ। ਲਰਤਿ ਪਰਸਪਰ ਰਹਿੰ ਤਿਸ ਠੌਰ॥੩੮॥*
*ਬਹੁ ਨਰ ਮਰਹਿੰ ਪਰਹਿੰ ਸੰਗ੍ਰਾਮ। ਕਰਤੇ ਦ੍ਵੈਖ ਜਾਂਹਿ ਜਮ ਧਾਮ।"*

ਗੁਰੂ ਜੀ ਨੇ ਸਿੱਖਾਂ ਨੂੰ ਭੇਜ ਕੇ ਨੇੜੇ ਦੇ ਪਿੰਡਾਂ ਦੇ ਮੋਹਰੀ ਬੰਦਿਆਂ ਨੂੰ ਇਸ ਢਾਬ

** ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

'ਤੇ ਬੁਲਾਇਆ। ਗੁਰੂ ਜੀ ਨੇ ਪਿੰਡਾਂ ਦਾ ਝਗੜਾ ਸਦਾ ਲਈ ਖਤਮ ਕਰਨ ਲਈ ਉਨ੍ਹਾਂ ਨੂੰ ਮੂੰਹ ਮੰਗੀ ਕੀਮਤ ਦੇਣ ਦੀ ਪੇਸ਼ਕਸ਼ ਕਰ ਕੇ ਗੁਰੂ-ਘਰ ਦੀ ਉਸਾਰੀ ਸਬੰਧੀ ਸਾਰੀ ਯੋਜਨਾ ਦੱਸੀ। ਸੂਰਜ ਪ੍ਰਕਾਸ਼ ਅਨੁਸਾਰ:

*ਅਗਲੇ ਦਿਨ ਗ੍ਰਾਮੀਨ ਹਕਾਰੇ। ਲਰਨ ਬਿਖੈ ਬਹੁ ਦੋਸ਼ ਉਚਾਰੇ।*
*ਇਕ ਤੌ ਤੁਮਰੀ ਮਿਟਹਿ ਲਰਾਈ। ਦੁਤੀਏ ਧਨ ਲੇਵਹੁ ਮਨ ਭਾਈ॥੪੦॥*
*ਤ੍ਰਿਤੀਏ ਗੁਰ ਕੋ ਕਾਰਜ ਇਹਾਂ। ਚਤੁਰਥ ਨਰ ਪ੍ਰਾਪਤਿ ਫਲ ਮਹਾਂ।*
*ਦੇਹੁ ਭੂਮਿਕਾ ਗੁਰ ਘਰ ਕੋ ਅਬਿ। ਦਰਬ ਮੋਲ ਤੇ ਲਿਹੁ ਦੁਗੁਨਾ ਲਬ॥੪੧॥"*

ਇਸ ਪ੍ਰਕਾਰ ਗੁਰੂ ਜੀ ਨੇ ਇਕ ਲੱਖ ਸਤਵੰਜਾ ਹਜ਼ਾਰ ਰੁਪਏ ਦੇ ਕੇ ਇਹ ਜ਼ਮੀਨ ਖਰੀਦ ਲਈ,

*"ਦੀਏ ਰਜਤਪਣ ਲੱਛ ਪ੍ਰਕਾਸ਼। ਅਧਿਕ ਸਹੰਸ੍ਰ ਸਪਤ ਪੰਚਾਸਿ।"*

ਸਰਕਾਰੀ ਪਟਾ ਸ੍ਰੀ ਤਰਨਤਾਰਨ ਸਾਹਿਬ ਜੋ ਕਿ ਫਤਿਆਬਾਦ ਦੇ ਹਾਕਮ ਦੀ ਮੌਜੂਦਗੀ ਵਿਚ ਲਿਖਿਆ ਗਿਆ ਸੀ, ਉਸ ਵਿਚ ਲਿਖਿਆ ਹੈ:

"ਸਜਰਾ ਨਸ਼ਬ ਕਸਬਾ ਤਰਨ ਤਾਰਨ ਸੰਨ ੧੯੬੫ ਦਫਾ ਅੱਵਲ ਹਾਲਾਤ ਅਬਾਦੀ:- ਅਰਸਾ ੨੭੫ ਸਾਲ ਕਾ ਗੁਜਰਾ ਹੈ ਕਿ ਗੁਰੂ ਅਰਜਨ ਦੇਵ ਜੀ ਸ੍ਰੀ ਅੰਮ੍ਰਿਤਸਰ ਸੇ ਇਸ ਜਗ੍ਹਾ ਬਤੌਰ ਜੰਗਲ ਵੈਰਾਨ ਪੜ੍ਹੀ ਹੂਈ ਥੀ। ਗੁਰੂ ਸਾਹਿਬ ਵਹਾਂ ਏਕ ਮਕਾਨ ਫਕੀਰਾਨਾ ਬਣਾ ਕਰ ਗੁਜ਼ਾਰਾ ਕਰਤੇ ਰਹੇ ਔਰ ਅਕਵਾਮ ਮੁਖਤਲਿਫ਼ ਕਸਰਤ ਸੇ ਉਨ ਕੇ ਸੇਵਕ ਹੋ ਗਏ ਔਰ ਉਸ ਵਕਤ ਗੁਰੂ ਸਾਹਿਬ ਨੇ ਤਖਮੀਨਨ ਏਕ ਹਜ਼ਾਰ ਆਠ ਸੌ ਵਿਘਾ ਅਰਾਜ਼ੀ ਮਸੰਮੀ ਖਾਨਾਰਾਜਪੂਤ ਸਾਕਨ ਪਲਾਸੌਰ ਵਨੀਜ਼ ਦੀਗਰ ਦੇਹਾਤ ਗਰਦੋਨਵਾਹ ਬ ਤਫਸੀਲ ਜ਼ੈਲ ਪੱਟੀ ਪਲਾਸੌਰ ਥੇਹ ਬ੍ਰਾਹਮਣਾ ਵਾਲਾ ਸੇ ਖਰੀਦ ਕਰੀ। ਸਿਰਫ ਖਾਨਾ ਰਾਜਪੂਤ ਮੁਸਲਮਾਨ ਨੇ ਤਖਮੀਨਨ ਪਾਂਚ ਸੌ ਰੁਪਏ ਕੋ ਦੀ ਔਰ ਕੌਮ ਹਿੰਦੂ ਨੇ ਬਤੌਰ ਹਿਬਾ ਬਿਲਾ ਲੇਨੇਂ ਕੀਮਤ ਦੇ ਦੀ। ਗੁਰੂ ਸਾਹਿਬ ਨੇ ਅਬਾਦ ਕਰਨਾ ਵੀ ਗੁਰਦੁਆਰਾ ਵ ਤਲਾਬ (ਸਰੋਵਰ) ਬਨਾਨਾ ਸ਼ੁਰੂ ਕੀਆ ਔਰ ਚਾਹਤ ਆਪਣੀ ਲਾਗਤ ਸੇ ਤਿਆਰ ਕਰਵਾਏ। ਔਰ ਵਹਾਂ ਏਕ ਛੰਭ ਜਿਸ ਮੇਂ ਪਾਣੀ ਰਹਿਤਾ ਥਾ, ਜੋ ਸ਼ਖਸ਼ ਬੀਮਾਰ ਮੂਜ਼ਜਮ ਕੀ ਤਰਹ ਆਤਾ ਥਾ, ਵੁਹ ਬੀਮਾਰੀ ਸੇ ਆਰਾਮ ਪਾਤਾ ਥਾ। ਉਸ ਵਕਤ ਸੇ ਗੁਰੂ ਕੇ ਨਾਮ ਪਰ ਤਰਨ ਤਾਰਨ ਮਸ਼ਹੂਰ ਕੀਆ ਗਿਆ ਜਬ ਸੇ ਬਰਾਬਰ ਅਬਾਦ ਹੈ।"

ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ੧੭ ਵੈਸਾਖ ਸੰਮਤ ੧੬੪੭ ਬਿਕ੍ਰਮੀ ਨੂੰ ਪਲਾਸੌਰ ਤੇ ਖਾਰਾ ਪਿੰਡ ਦੀ ਜ਼ਮੀਨ 'ਤੇ ਬਹੁਤ ਵੱਡਾ ਸਰੋਵਰ ਤਿਆਰ ਕਰਵਾਇਆ। ਇਸ ਸਰੋਵਰ ਦੀ ਉਸਾਰੀ ਲਈ ਬਾਬਾ ਬੁੱਢਾ ਜੀ ਤੋਂ ਅਰਦਾਸ ਕਰਵਾ ਕੇ ਚੇਤ ਦੀ ਮੱਸਿਆ ਵਾਲੇ ਦਿਨ ੧੬੪੩ ਬਿਕ੍ਰਮੀ ਨੂੰ ਗੁਰੂ ਜੀ ਨੇ ਆਪਣੇ ਹੱਥੀਂ ਸਰੋਵਰ ਦਾ ਟੱਕ ਲਾਇਆ। ਸਰੋਵਰ ਦੀ ਖੁਦਾਈ ਲਈ ਗੁਰੂ ਜੀ ਨੇ ਭਾਈ ਗੁਰਦਾਸ

ਜੀ ਤੋਂ ਲਿਖਵਾ ਕੇ ਪੱਤਰ ਭਿਜਵਾਏ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਇਸ ਪਵਿੱਤਰ ਸਰੋਵਰ ਦੀ ਲੰਬਾਈ ੯੯੯ ਫੁੱਟ ਅਤੇ ਚੌੜਾਈ ੯੯੦ ਫੁੱਟ ਹੈ। ਇਸ ਵਿਚ ਕੁੱਲ ੨੦ ਪੌੜੀਆਂ ਹਨ। ਇਸ ਸਰੋਵਰ ਵਿਚ ਬਾਰੀ ਦੁਆਬ ਨਹਿਰ ਦੀ ਸ਼ਾਖਾ ਵਿੱਚੋਂ ਹੰਸਲੀ ਰਾਹੀਂ ਜਲ ਪਾਇਆ ਜਾਂਦਾ ਹੈ। ਇਹ ਸੇਵਾ ਸ. ਰਘਬੀਰ ਸਿੰਘ ਮਹਾਰਾਜਾ ਜੀਂਦ ਨੇ ਕਰਵਾਈ ਸੀ।

ਅਲਾਉਦੀਨ ਮੁਫਤੀ 'ਇਬਰਤਨਾਮਾ' ਵਿਚ ਲਿਖਦਾ ਹੈ ਕਿ ਤਰਨਤਾਰਨ ਦੇ ਸਰੋਵਰ ਦੇ ਜਲ ਵਿਚ ਬੀਮਾਰੀਆਂ ਦੂਰ ਕਰਨ ਦੀ ਸ਼ਕਤੀ ਹੈ।

ਬੂਟੇ ਸ਼ਾਹ ਆਪਣੀ ਪੁਸਤਕ 'ਤਵਾਰੀਖ-ਏ-ਪੰਜਾਬ' ਵਿਚ ਵੀ ਤਰਨਤਾਰਨ ਸਾਹਿਬ ਦੇ ਸਰੋਵਰ ਅਤੇ ਸ਼ਹਿਰ ਬਾਰੇ ਵਿਸਥਾਰ ਨਾਲ ਚਰਚਾ ਕਰਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਰਨਤਾਰਨ ਸਾਹਿਬ ਦੇ ਸਰੋਵਰ ਨੂੰ ਪੱਕਾ ਕਰਨ ਲਈ ਇੱਟਾਂ ਪਕਾਉਣੀਆਂ ਸ਼ੁਰੂ ਕੀਤੀਆਂ। ਇਲਾਕੇ ਦਾ ਚੌਧਰੀ ਨੂਰਦੀਨ ਦਾ ਪੁੱਤਰ ਅਮੀਰੁਦੀਨ ਇਨ੍ਹਾਂ ਪੱਕੀਆਂ ਇੱਟਾਂ ਨੂੰ ਜ਼ਬਰਦਸਤੀ ਚੁੱਕ ਕੇ ਲੈ ਗਿਆ। ਇਨ੍ਹਾਂ ਇੱਟਾਂ ਨਾਲ ਉਸ ਨੇ ਆਪਣੇ ਪਿੰਡ ਸਰਾਏ ਨੂਰਦੀਨ ਵਿਖੇ ਆਪਣਾ ਘਰ ਬਣਵਾ ਲਿਆ।

ਗੁਰੂ ਜੀ ਵੱਲੋਂ ਤਰਨਤਾਰਨ ਸਾਹਿਬ ਦੀ ਸਥਾਪਨਾ ਦਾ ਮੁੱਖ ਉਦੇਸ਼ ਸਿੱਖ ਧਰਮ ਦਾ ਪ੍ਰਚਾਰ ਪ੍ਰਸਾਰ ਕਰਨਾ ਸੀ। ਉਨ੍ਹਾਂ ਦਿਨਾਂ ਵਿਚ ਇਹ ਥਾਂ ਲਾਹੌਰ ਤੋਂ ਗੋਇੰਦਵਾਲ ਸਾਹਿਬ ਜਾਣ ਵਾਲੇ ਤਜਾਰਤੀ ਮਾਰਗ ਉੱਤੇ ਸਥਿਤ ਸੀ। ਸਿੱਖ ਧਰਮ ਦੇ ਪ੍ਰਚਾਰ ਲਈ ਉਸ ਸਮੇਂ ਇਹ ਮੁੱਖ ਲੋੜ ਸੀ।

ਬਾਬਾ ਬੰਦਾ ਸਿੰਘ ਬਹਾਦਰ ਦੇ ਪੰਜਾਬ ਵਿਚ ਪ੍ਰਵੇਸ਼ ਕਰਨ 'ਤੇ ਜ਼ਾਲਮ ਰਾਜ ਦਾ ਪਤਨ ਸ਼ੁਰੂ ਹੋ ਗਿਆ। ਸਿੱਖਾਂ ਦੀ ਜੱਦੋ-ਜਹਿਦ ਦੇ ਨਤੀਜੇ ਵਜੋਂ ਸਿੱਖ ਮਿਸਲਾਂ ਉਭਰ ਕੇ ਸਾਹਮਣੇ ਆਈਆਂ। ਇਸ ਜੱਦੋ-ਜਹਿਦ ਵਿਚ ਮੁਗ਼ਲ ਹਾਕਮਾਂ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੀ ਕੋਈ ਕਸਰ ਬਾਕੀ ਨਹੀਂ ਛੱਡੀ। ਸਿੱਖਾਂ ਨੇ ਇਹ ਜੰਗ ਬੜੀ ਦਲੇਰੀ ਤੇ ਦ੍ਰਿੜ੍ਹਤਾ ਨਾਲ ਲੜੀ। ਸਿੱਟੇ ਵਜੋਂ ਸਿੱਖ ਮਿਸਲਾਂ ਹੋਂਦ ਵਿਚ ਆ ਗਈਆਂ। ਇਹ ਸਿੱਖ ਮਿਸਲਾਂ ਹੀ ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਤਬਦੀਲ ਹੋ ਗਈਆਂ। ਹੋਰ ਮਿਸਲਾਂ ਦੇ ਸਰਦਾਰਾਂ ਦੀ ਮਦਦ ਨਾਲ ਫੈਜ਼ਲਪੁਰੀਆ ਮਿਸਲ ਦੇ ਸ. ਬੁੱਧ ਸਿੰਘ ਸਿੰਘਪੁਰੀਏ ਨੇ ਨੂਰਦੀਨ ਦਾ ਉਹ ਮਕਾਨ ਢਾਹ ਦਿੱਤਾ ਜਿੱਥੇ ਉਸ ਨੇ ਗੁਰੂ ਜੀ ਦੀਆਂ ਇੱਟਾਂ ਚੋਰੀ ਕਰ ਕੇ ਲਗਵਾਈਆਂ ਸਨ। ਇਹ ਇੱਟਾਂ ਹੱਥੋ-ਹੱਥ ਤਰਨਤਾਰਨ ਸਾਹਿਬ ਲਿਆ ਕੇ ਸਰੋਵਰ ਨੂੰ ਪੱਕਾ ਕੀਤਾ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ-ਕਾਲ ਸਮੇਂ ਤਰਨਤਾਰਨ ਸਾਹਿਬ ਵੱਲ ਵਿਸ਼ੇਸ਼ ਧਿਆਨ ਦਿੱਤਾ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਕਰਮਚਾਰੀ ਮੋਤੀ ਰਾਮ ਦੀ ਮਾਰਫਤ ਬਾਕੀ ਰਹਿੰਦਾ ਸਰੋਵਰ ਪੱਕਾ ਕਰਵਾਇਆ। ਉਨ੍ਹਾਂ ਨੇ ੧੮੮੫ ਬਿਕ੍ਰਮੀ ਨੂੰ ਸ੍ਰੀ ਦਰਬਾਰ ਸਾਹਿਬ ਦੀ ਨਵੀਂ ਉਸਾਰੀ ਕਰਵਾਈ।

ਅੰਗਰੇਜ਼ ਕਾਲ ਸਮੇਂ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ ਭ੍ਰਿਸ਼ਟ ਹੋ ਗਏ।

ਗੁਰਦੁਆਰਾ ਸਾਹਿਬਾਨ ਦੇ ਅੰਦਰ ਮਨਮਤ ਦਾ ਪ੍ਰਚਾਰ ਜ਼ੋਰ ਫੜ ਗਿਆ। ਸ਼ਰਧਾਲੂ ਸਿੱਖਾਂ ਦੇ ਮਨ ਵਿਚ ਨਿਰਾਸ਼ਤਾ ਫੈਲਦੀ ਜਾ ਰਹੀ ਸੀ। ਮੱਸਿਆ ਦੇ ਮੇਲੇ 'ਤੇ ਲੋਕ ਦੂਰੋਂ-ਦੂਰੋਂ ਆਉਂਦੇ ਸਨ। ਮੇਲੇ 'ਚ ਲੜਾਈਆਂ ਹੋਣ ਲੱਗ ਪਈਆਂ। ਬੁੰਗਿਆਂ ਦਾ ਮਾਹੌਲ ਦਿਨ-ਪ੍ਰਤੀ-ਦਿਨ ਗਿਰਾਵਟ ਵੱਲ ਜਾ ਰਿਹਾ ਸੀ। ਅੰਗਰੇਜ਼ਾਂ ਵੱਲੋਂ ਈਸਾਈ ਮਿਸ਼ਨਰੀਆਂ ਨੂੰ ਉਤਸ਼ਾਹਿਤ ਕੀਤਾ ਜਾ ਰਿਹਾ ਸੀ। ਈਸਾਈ ਮਿਸ਼ਨਰੀ ਆਪਣਾ ਪ੍ਰਚਾਰ ਗੁਰਦੁਆਰਾ ਸਾਹਿਬਾਨ ਦੇ ਅੰਦਰ ਤਕ ਲੈ ਆਏ ਸਨ। ਖਾਲਸਾ ਐਡਵੋਕੇਟ ਅਖ਼ਬਾਰ ਵਿਚ ਉਨ੍ਹਾਂ ਦਿਨਾਂ ਵਿਚ ਇਕ ਬੁੰਗੇ ਦੇ ਮਾਲਕ ਵੱਲੋਂ ਈਸਾਈ ਮਤ ਧਾਰਨ ਕੀਤੇ ਜਾਣ ਦੀਆਂ ਖ਼ਬਰਾਂ ਨਸ਼ਰ ਹੋਈਆਂ। ਉਸ ਨੇ ਬੁੰਗੇ ਦੀ ਕੰਧ ਉੱਪਰ ਕਰਾਸ ਦੇ ਚਿੰਨ੍ਹ ਵੀ ਛਪਵਾ ਦਿੱਤੇ ਜੋ ਸ੍ਰੀ ਦਰਬਾਰ ਸਾਹਿਬ ਦੀ ਪ੍ਰਕਰਮਾ ਵੱਲ ਲੱਗਦੀ ਦੀ। ਈਸਾਈ ਮਿਸ਼ਨਰੀਆਂ ਨੇ ਸ੍ਰੀ ਅੰਮ੍ਰਿਤਸਰ, ਜੰਡਿਆਲਾ, ਅਜਨਾਲਾ ਅਤੇ ਤਰਨਤਾਰਨ ਸਾਹਿਬ ਆਦਿ ਸਿੱਖਾਂ ਦੇ ਮੁੱਖ ਕੇਂਦਰਾਂ ਵਿਚ ਆਪਣੇ ਵਿਸ਼ੇਸ਼ ਪ੍ਰਚਾਰਕ ਨਿਯੁਕਤ ਕਰ ਦਿੱਤੇ। ਸ੍ਰੀ ਤਰਨਤਾਰਨ ਸਾਹਿਬ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਨੇ ਲਾਹੌਰ ਦੇ ਕਮਿਸ਼ਨਰ ਮਿਸਟਰ ਕਿੰਗ ਨਾਲ ਮੇਲ-ਜੋਲ ਵਧਾ ਲਿਆ। ਉਨ੍ਹਾਂ ਨੇ ਸਰਕਾਰ ਦੀ ਸ਼ਹਿ 'ਤੇ ਗੁਰਮਤਿ ਵਿਰੋਧੀ ਗਤੀਵਿਧੀਆਂ ਅਰੰਭ ਦਿੱਤੀਆਂ।

ਮਹੰਤਾਂ ਦੀ ਸ਼ਹਿ 'ਤੇ ਗੁੰਡਾ ਅਨਸਰ ਆਈ ਸੰਗਤ ਨੂੰ ਪ੍ਰੇਸ਼ਾਨ ਕਰਨ ਲੱਗ ਪਏ। ਉਹ ਸ਼ਰਾਬ ਪੀ ਕੇ ਸ਼ਰੇਆਮ ਪਰਕਰਮਾ ਵਿਚ ਖਰੂਦ ਮਚਾਉਂਦੇ। ਲੜਾਈਆਂ ਲੜਦੇ। ਇੱਥੋਂ ਤਕ ਕਿ ਵੇਸਵਾਵਾਂ ਦਾ ਨਾਚ ਵੀ ਕਰਾਉਂਦੇ। ਜੇਕਰ ਉਨ੍ਹਾਂ ਦੀਆਂ ਗਤੀਵਿਧੀਆਂ ਨੂੰ ਕੋਈ ਰੋਕਣ ਦੀ ਕੋਸ਼ਿਸ਼ ਕਰਦਾ ਤਾਂ ਉਹ ਉਸ ਨਾਲ ਮਾਰ-ਕੁਟਾਈ ਕਰਨ ਲੱਗ ਜਾਂਦੇ। ਉਸ ਸਮੇਂ ਇਲਾਕੇ ਦਾ ਥਾਣੇਦਾਰ ਇਕ ਭਲਾ ਪੁਰਖ ਸ. ਤੇਜਾ ਸਿੰਘ ਆ ਗਿਆ। ਲੋਕਾਂ ਦੀ ਫਰਿਆਦ ਤੇ ਇਸ ਨੇ ਇਨ੍ਹਾਂ ਨੂੰ ਸੁਧਾਰਨ ਦੀ ਕੋਸ਼ਿਸ਼ ਕੀਤੀ। ਗਿਆਨੀ ਕਰਤਾਰ ਸਿੰਘ ਇਸ ਬਾਰੇ ਵਰਣਨ ਕਰਦੇ ਹਨ:

*ਠਾਣੇਦਾਰ ਤੇਜਾ ਸਿੰਘ ਇਕ ਆਯਾ ਓਹ ਦੇ ਪਾਸ ਫਰਿਆਦ ਪੁਚਾਉਣ ਬਹੁਤੇ।*
*ਓਸ ਖ਼ੂਬ ਕੀਤੇ ਸਿੱਧੇ ਮਾਰ ਲੁੱਚੇ ਲੱਗੇ ਓਸ ਤੋਂ ਅੱਖਾਂ ਚੁਰਾਉਣ ਬਹੁਤੇ।*

ਮਹੰਤਾਂ ਵੱਲੋਂ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਆਏ ਇਕ ਨਿਹੰਗ ਸਿੰਘ ਸ. ਆਤਮਾ ਸਿੰਘ ਦੀ ਇਸ ਕਰਕੇ ਕੁੱਟ-ਮਾਰ ਕੀਤੀ ਗਈ ਕਿ ਉਹ ਬਾਣੀ ਦੇ ਸ਼ਬਦ ਕਿਉਂ ਪੜ੍ਹ ਰਿਹਾ ਸੀ। ਸ਼ਹਿਰ ਦੇ ਇਕ ਪਤਵੰਤੇ ਸੱਜਣ ਦੀ ਨੌਜਵਾਨ ਲੜਕੀ ਨਾਲ ਇਕ ਮਹੰਤ ਵੱਲੋਂ ਗੁਰਦੁਆਰਾ ਸਾਹਿਬ ਅੰਦਰ ਹੀ ਛੇੜ-ਛਾੜ ਕੀਤੀ ਗਈ। ਜਦੋਂ ਲੋਕਾਂ ਨੇ ਇਸ ਦਾ ਵਿਰੋਧ ਕੀਤਾ ਤਾਂ ਮਹੰਤਾਂ ਨੇ ਆਪਣੀ ਗਲਤੀ ਮੰਨਣ ਦੀ ਥਾਂ ਬੜੀ ਬੇਸ਼ਰਮੀ ਨਾਲ ਕਿਹਾ ਕਿ ਤੁਸੀਂ ਆਪਣੀਆਂ ਤੀਵੀਆਂ ਨੂੰ ਇੱਥੇ ਨਾ ਆਉਣ ਦਿਓ, ਅਸੀਂ ਕਿਹੜਾ ਕਿਸੇ ਨੂੰ ਸੱਦਣ ਜਾਂਦੇ ਹਾਂ। ਸਿੰਘ ਸਭਾ ਦੇ ਸਕੱਤਰ ਭਾਈ ਸੰਤ ਸਿੰਘ ਦਾ ਬੱਚਾ ਸਰੋਵਰ ਵਿਚ ਇਸ਼ਨਾਨ ਕਰਨ ਗਿਆ ਤਾਂ ਉਸ ਦੇ ਗਲ ਨਾਲ ਪੱਥਰ ਬੰਨ੍ਹ ਕੇ ਉਸ ਨੂੰ ਸਰੋਵਰ ਵਿਚ ਹੀ ਡੋਬ ਦਿੱਤਾ ਗਿਆ। ਕਈ ਮਹੰਤ ਦੁਰਾਚਾਰੀ ਹੋ ਚੁੱਕੇ ਸਨ

ਅਤੇ ਕੇਸਾਂ ਦੀ ਵੀ ਬੇਅਦਬੀ ਕਰਨ ਲੱਗ ਪਏ ਸਨ।

੨੬ ਜਨਵਰੀ ੧੯੨੧ ਈ: ਵਾਲੇ ਦਿਨ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਦੂਜੀ ਮੰਜ਼ਲ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੀਟਿੰਗ ਹੋਈ। ਇਕ ਸਿੰਘ ਨੇ ਭਰੇ ਦੀਵਾਨ ਵਿਚ ਤਰਨਤਾਰਨ ਸਾਹਿਬ ਦੇ ਸਾਰੇ ਹਾਲਾਤ ਬਿਆਨ ਕੀਤੇ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਇਸ ਬਾਰੇ ਬਿਆਨ ਕਰਦੇ ਹਨ:

*ਤਰਨਤਾਰਨੋ ਆਉਣ ਸ਼ਕਾਇਤਾਂ ਜੀ ਏਸ ਧਾਮ ਦਾ ਕੁਝ ਸੁਧਾਰ ਕਰੀਏ।*
*ਸੇਵਾਦਾਰ ਏਥੇ ਕਰਨ ਪਾਪ ਭਾਰੇ ਇਹਨਾਂ ਵਾਸਤੇ ਕੁਝ ਵਿਚਾਰ ਕਰੀਏ।*
*ਆਖਰਕਾਰ ਕਮੇਟੀ ਦੀਵਾਨ ਕੀਤਾ ਸੋਚ ਏਸ ਤੇ ਨਾਲ ਵਿਸਥਾਰ ਕਰੀਏ।*

ਦੀਵਾਨ ਵਿਚ ਹਾਜ਼ਰ ਸਿੰਘਾਂ ਨੇ ਤਰਨਤਾਰਨ ਸਾਹਿਬ ਨੂੰ ਭ੍ਰਿਸ਼ਟ ਮਹੰਤਾਂ ਤੋਂ ਅਜ਼ਾਦ ਕਰਵਾਉਣ ਲਈ ਅਰਦਾਸਾ ਸੋਧ ਦਿੱਤਾ। ਚੂਹੜਕਾਣੇ ਤੋਂ ਭਾਈ ਸੁੱਚਾ ਸਿੰਘ ਚੱਕਰਵਾਲਾ ੨੨ ਸਿੰਘਾਂ ਦਾ ਜਥਾ ਲੈ ਕੇ ਸ੍ਰੀ ਅੰਮ੍ਰਿਤਸਰ ਪਹੁੰਚ ਗਿਆ।

ਅਗਲੇ ਦਿਨ ਸਵੇਰੇ ਸਿੰਘਾਂ ਦਾ ਇਕ ਜਥਾ ਤਰਨਤਾਰਨ ਸਾਹਿਬ ਪੁੱਜ ਗਿਆ। ਇਹ ਸਾਰੇ ਮੱਥਾ ਟੇਕ ਕੇ ਸ੍ਰੀ ਦਰਬਾਰ ਸਾਹਿਬ ਅੰਦਰ ਬੈਠ ਗਏ। ਰਾਗੀ ਸਿੰਘ ਆਸਾ ਕੀ ਵਾਰ ਦਾ ਕੀਰਤਨ ਕਰ ਰਹੇ ਸਨ। ਸ਼ਹਿਰ ਵਿਚ ਜਥੇ ਦੇ ਆਉਣ ਦੀ ਖ਼ਬਰ ਪਹੁੰਚ ਗਈ। ਸ਼ਹਿਰ ਨਿਵਾਸੀ ਵੀ ਗੁਰਦੁਆਰਾ ਸਾਹਿਬ ਵਿਚ ਇਕੱਠੇ ਹੋਣੇ ਸ਼ੁਰੂ ਹੋ ਗਏ। ਆਸਾ ਕੀ ਵਾਰ ਦੇ ਭੋਗ ਤੋਂ ਬਾਅਦ ਗੁਰਦੁਆਰਾ ਸਾਹਿਬ ਦੇ ਮਹੰਤ ਤੇਜਾ ਸਿੰਘ ਨੇ ਸੰਗਤ ਨੂੰ ਸੰਬੋਧਨ ਕਰਨਾ ਸ਼ੁਰੂ ਕੀਤਾ, "ਕਿ ਬਾਹਰੋਂ ਆਇਆ ਜਥਾ ਗੁਰਦੁਆਰਾ ਸਾਹਿਬ 'ਤੇ ਜ਼ਬਰਦਸਤੀ ਕਬਜ਼ਾ ਕਰਨਾ ਚਾਹੁੰਦਾ ਹੈ। ਇਸ ਤੋਂ ਪਹਿਲਾਂ ਪੰਜਾ ਸਾਹਿਬ ਭੀ ਇਨ੍ਹਾਂ ਨੇ ਇਸੇ ਤਰ੍ਹਾਂ ਹੀ ਕਬਜ਼ਾ ਕੀਤਾ ਹੈ। ਹੁਣ ਇਹ ਤਰਨਤਾਰਨ 'ਤੇ ਕਬਜ਼ਾ ਕਰਨ ਆਏ ਹਨ। ਮੈਂ ਇਨ੍ਹਾਂ ਵੀਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਉਦਾਸੀ ਸਾਧੂ ਨਹੀਂ ਹਾਂ। ਸਾਨੂੰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੋਏ ਗੁਰਮਤੇ ਦੀ ਖ਼ਬਰ ਪੁੱਜ ਗਈ ਸੀ। ਅਸੀਂ ਵੀ ਪੂਰਾ ਪ੍ਰਬੰਧ ਕੀਤਾ ਹੋਇਆ ਹੈ। ਸਾਡੇ ਇੱਥੇ ੧੦੦ ਘਰਾਂ ਵਿਚ ੧੦੦੦ ਦੀ ਗਿਣਤੀ ਵਿਚ ਨੌਜੁਆਨ ਹਥਿਆਰਾਂ ਨਾਲ ਲੈਸ ਤਿਆਰ ਬੈਠੇ ਹਨ ਸਿਰਫ਼ ਨਗਾਰੇ 'ਤੇ ਇਕ ਚੋਟ ਲਗਾਉਣ ਦੀ ਦੇਰ ਹੈ ਸਭ ਇੱਥੇ ਪੁੱਜ ਜਾਣਗੇ।" ਇਹ ਕਹਿ ਕੇ ਮਹੰਤ ਬੈਠ ਗਿਆ।

ਸ. ਕਰਤਾਰ ਸਿੰਘ ਝੱਬਰ ਜੋ ਸਾਹਮਣੇ ਬੈਠੇ ਸਾਰੀ ਤਕਰੀਰ ਸੁਣ ਰਹੇ ਸਨ ਸੰਗਤ ਨੂੰ ਸੰਬੋਧਨ ਕਰਨ ਲਈ ਉੱਠ ਖੜ੍ਹੇ ਹੋਏ। ਉਨ੍ਹਾਂ ਨੇ ਆਪਣੇ ਭਾਸ਼ਣ ਵਿਚ ਕਹਿਣਾ ਸ਼ੁਰੂ ਕੀਤਾ, "ਅਸੀਂ ਅੱਜ ਕੋਈ ਗੁਰਦੁਆਰੇ 'ਤੇ ਨਵਾਂ ਕਬਜ਼ਾ ਕਰਨ ਨਹੀਂ ਆਏ। ਪੰਥ ਦਾ ਕਬਜ਼ਾ ਤਾਂ ਉਸ ਸਮੇਂ ਹੀ ਹੋ ਗਿਆ ਸੀ ਜਦੋਂ ਪੰਥ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਪ੍ਰਬੰਧ ਸੰਭਾਲਿਆ ਹੈ। ਮਹੰਤ ਜੀ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਦਰਬਾਰ ਸਾਹਿਬ, ਬਾਬਾ ਅਟੱਲ ਰਾਇ ਤੇ ਸ੍ਰੀ ਤਰਨਤਾਰਨ ਸਾਹਿਬ ਦਾ ਸਰਬਰਾਹ ਇੱਕੋ ਹੈ। ਇਸ ਲਈ ਪੰਥ ਦਾ ਕਬਜ਼ਾ ਤਾਂ ਹੋ ਚੁੱਕਾ ਹੈ। ਅੱਜ

ਤਾਂ ਅਸੀਂ ਗੁਰਦੁਆਰਾ ਸਾਹਿਬ ਵਿੱਚੋਂ ਪਤਿਤਾਂ, ਗੁਰੂ ਨਿੰਦਕਾਂ ਨੂੰ ਕੱਢਣ ਆਏ ਹਾਂ। ਸਾਡਾ ਗੁਰੂ ਕੇ ਸਿੱਖਾਂ ਨਾਲ ਕੋਈ ਵਿਰੋਧ ਨਹੀਂ ਹੈ।

ਗੁਰਦੁਆਰਾ ਸਾਹਿਬ ਵਿਖੇ ਅਰਦਾਸ ਕਰ ਕੇ ਭੋਗ ਪਾ ਦਿੱਤਾ ਗਿਆ। ਭਾਈ ਮੋਹਨ ਸਿੰਘ ਵੈਦ, ਭਾਈ ਸੁੰਦਰ ਸਿੰਘ ਅਤੇ ਭਾਈ ਸੰਤ ਸਿੰਘ ਦਾ ਜਥਾ ਢੋਟੀਆਂ ਵਾਲੇ ਬੁੰਗੇ ਵਿਚ ਠਹਿਰ ਗਿਆ। ਭਾਈ ਮੋਹਨ ਸਿੰਘ ਜੀ ਨੇ ਸ਼ਹਿਰ ਦੇ ਸਿਆਣੇ ਬੰਦਿਆਂ ਨਾਲ ਗੱਲਬਾਤ ਕੀਤੀ। ਗੱਲਬਾਤ ਦੌਰਾਨ ਸੁਲ੍ਹਾ ਦੀਆਂ ਸ਼ਰਤਾਂ ਲਿਖ ਲਈਆਂ ਗਈਆਂ। ਮਹੰਤ ਇਕ ਪਾਸੇ ਤਾਂ ਸੁਲ੍ਹਾ ਦੀਆਂ ਗੱਲਾਂ ਕਰਦੇ ਰਹੇ ਦੂਜੇ ਪਾਸੇ ਨੇੜੇ ਦੇ ਪਿੰਡਾਂ ਤੋਂ ਬਦਮਾਸ਼ਾਂ ਨੂੰ ਲਿਆਉਣ ਲਈ ਆਪਣੇ ਬੰਦੇ ਭੇਜ ਦਿੱਤੇ। ਇਸ ਤਰ੍ਹਾਂ ਇਹ ਖ਼ਬਰਾਂ ਨੇੜੇ ਦੇ ਪਿੰਡਾਂ ਵਿਚ ਵੀ ਪਹੁੰਚ ਗਈਆਂ। ਜਿੱਥੇ ਭਾੜੇ ਦੇ ਬਦਮਾਸ਼ ਮਹੰਤਾਂ ਦੀ ਸਹਾਇਤਾ ਲਈ ਆਉਂਦੇ, ਦੂਜੇ ਪਾਸੇ ਸਾਰਾ ਪਿੰਡ ਹੀ ਅਕਾਲੀਆਂ ਦੇ ਹੱਕ ਵਿਚ ਆਉਣਾ ਸ਼ੁਰੂ ਹੋ ਗਿਆ। ਸ਼ਾਮ ਤਕ ੬-੭ ਹਜ਼ਾਰ ਦੀ ਗਿਣਤੀ ਵਿਚ ਸੰਗਤ ਗੁਰਦੁਆਰਾ ਸਾਹਿਬ ਵਿਚ ਇਕੱਠੀ ਹੋ ਗਈ। ਦੀਵਾਨ ਸੱਜ ਗਿਆ। ਰਹਿਰਾਸ ਦੇ ਭੋਗ ਤੋਂ ਬਾਅਦ ਇਕ ਮਹੰਤ ਨੇ ਹੱਥਗੋਲਾ ਸੰਗਤ ’ਤੇ ਸੁੱਟ ਦਿੱਤਾ, ਜਿਸ ਨਾਲ ਭਾਰੀ ਧਮਾਕਾ ਹੋਇਆ। ਸੰਗਤ ਵਿਚ ਭਗਦੜ ਮੱਚ ਗਈ। ਬੁੰਗਿਆਂ ’ਤੇ ਬੈਠੇ ਮਹੰਤਾਂ ਨੇ ਸੰਗਤਾਂ ਵੱਲ ਇੱਟਾਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਸ੍ਰੀ ਦਰਬਾਰ ਸਾਹਿਬ ਅੰਦਰ ਬੈਠੇ ਮਹੰਤਾਂ ਦੇ ਬੰਦਿਆਂ ਨੇ ਵੀ ਸੰਗਤਾਂ ’ਤੇ ਗੰਡਾਸਿਆਂ, ਛਵੀਆਂ ਨਾਲ ਹਮਲਾ ਕਰ ਦਿੱਤਾ। ਇਸ ਦੌਰਾਨ ੧੭ ਸਿੰਘ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਏ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਬਿਆਨ ਕਰਦੇ ਹਨ:

*ਓਪਰ ਏਸੇ ਰੌਲੇ ਵਿਚ ਫੜ ਛਵੀਆਂ ਝਟਾ ਪੱਟ ਬਦਮਾਸ਼ ਆ ਵਾਰ ਕਰਦੇ।*
*ਠਾਰਾਂ ਵੀਹਾਂ ਤਾਈਂ ਜ਼ਖਮੀ ਕਰ ਦਿੱਤਾ ਸ਼ੁਕਰ ਸ਼ੁਕਰ ਕਰਤਾਰ ਕਰਦੇ।*
*ਹੱਥ ਕਿਸੇ ਨੇ ਅੱਗੋਂ ਨ ਚੁਕਨਾ ਜੀ ਜੱਥੇਦਾਰ ਇਹ ਉੱਚੀ ਪੁਕਾਰ ਕਰਦੇ।*
*ਪੈ ਗਿਆ ਰੌਲਾ ਕਰਤਾਰ ਸਿੰਘ ਲੋਕ ਵੇਖਦੇ ਤੇ ਹਾ ਹਾ ਕਾਰ ਕਰਦੇ।*

ਪਿੰਡ ਵਸਾਊ ਕੋਟ ਦੇ ਭਾਈ ਹੁਕਮ ਸਿੰਘ ਤੇ ਪਿੰਡ ਅਲਾਦੀਨ ਦੇ ਭਾਈ ਹਜ਼ਾਰਾ ਸਿੰਘ ਸਖ਼ਤ ਫੱਟੜ ਹੋ ਗਏ। ਸ. ਬਲਵੰਤ ਸਿੰਘ ਦੀ ਬਾਂਹ ’ਤੇ ਗਹਿਰਾ ਟੱਕ ਲੱਗਿਆ। ਸੰਗਤਾਂ ਨੇ ਵੀ ਥੋੜ੍ਹਾ ਜਿਹਾ ਸੰਭਲ ਕੇ ਮੁਕਾਬਲਾ ਕਰਨਾ ਸ਼ੁਰੂ ਕਰ ਦਿੱਤਾ। ਮਹੰਤਾਂ ਦੇ ਬੰਦੇ ਭੱਜ ਗਏ। ਜਥੇ ਨੇ ਫੱਟੜਾਂ ਨੂੰ ਹਸਪਤਾਲ ਭਰਤੀ ਕਰਵਾਇਆ। ਰਾਤ ਸਮੇਂ ਹੀ ਨਗਰ ਦੀ ਇਕ ਬਜ਼ੁਰਗ ਮਾਈ ਨੇ ਸ੍ਰੀ ਦਰਬਾਰ ਸਾਹਿਬ ਦੀ ਸਾਫ ਸਫਾਈ ਦੀ ਸੇਵਾ ਕੀਤੀ। ਅਫਸਰਾਂ ਨੇ ਜ਼ਖ਼ਮੀ ਸਿੰਘਾਂ ਨੂੰ ਮਹੰਤਾਂ ਉੱਪਰ ਮੁਕੱਦਮਾ ਦਰਜ ਕਰਵਾਉਣ ਲਈ ਜ਼ੋਰ ਪਾਇਆ। ਸਿੰਘਾਂ ਨੇ ਕਿਸੇ ਵੀ ਮਹੰਤ ’ਤੇ ਮੁਕੱਦਮਾ ਦਰਜ ਕਰਵਾਉਣ ਤੋਂ ਨਾਂਹ ਕਰ ਦਿੱਤੀ। ਸੰਗਤਾਂ ਨੇ ਮਹੰਤਾਂ ਨੂੰ ਫਿਟਕਾਰਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ। ਮਹੰਤ ਹਾਕਮਾਂ ਦਾ ਰੁਖ਼ ਆਪਣੇ ਉਲਟ ਦੇਖ ਕੇ ਪ੍ਰੇਸ਼ਾਨ ਹੋ ਗਏ। ਮਹੰਤ ਹਰ ਪਾਸੇ ਤੋਂ ਆਪਣਾ ਸਹਿਯੋਗ ਗੁਆ ਬੈਠੇ ਸਨ। ਅੰਤ ਵਿਚ ਹਾਰ ਕੇ ਮਹੰਤਾਂ ਨੇ ਪੰਥ ਦੀ ਸ਼ਰਨ

ਵਿਚ ਜਾ ਕੇ ਮੁਆਫੀ ਮੰਗਣ ਦੀ ਯੋਜਨਾ ਬਣਾਈ।

ਭਾਈ ਹਜ਼ਾਰਾ ਸਿੰਘ ਤੇ ਭਾਈ ਹੁਕਮ ਸਿੰਘ ਜ਼ਖ਼ਮਾਂ ਦੀ ਤਾਬ ਨਾ ਝੱਲਦੇ ਹੋਏ ੪ ਫਰਵਰੀ ਵਾਲੇ ਦਿਨ ਸ਼ਹੀਦੀ ਪ੍ਰਾਪਤ ਕਰ ਗਏ। ਇਨ੍ਹਾਂ ਸ਼ਹੀਦਾਂ ਦੀਆਂ ਯਾਦਗਾਰਾਂ ਮੰਜੀ ਸਾਹਿਬ ਦੇ ਨੇੜੇ ਬਣਵਾਈਆਂ ਗਈਆਂ। ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਸਾਹਿਬ ਦੀ ਸੇਵਾ ਸੰਭਾਲ ਪੰਥਕ ਹੱਥਾਂ ਵਿਚ ਆ ਗਈ।

ਸ. ਬਲਵੰਤ ਸਿੰਘ ਚੱਕਰਵਾਲਾ ਕਾਫੀ ਸਮੇਂ ਬਾਅਦ ਠੀਕ ਹੋਇਆ। ਜਿਹੜੇ ਪਿੰਡਾਂ ਵਾਲਿਆਂ ਨੇ ਮਹੰਤਾਂ ਨਾਲ ਰਲ ਕੇ ਸਿੰਘਾਂ 'ਤੇ ਹਮਲਾ ਕੀਤਾ ਸੀ ਉਨ੍ਹਾਂ ਨੇ ਪੰਥ ਦੀ ਸ਼ਰਨ ਵਿਚ ਆ ਕੇ ਆਪਣੀ ਭੁੱਲ ਬਖਸ਼ਾ ਲਈ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਲਿਖਦੇ ਹਨ:

*ਮਾਦਾ ਪੈਦਾ ਕੁਰਬਾਨੀਆਂ ਫੇਰ ਹੋਯਾ ਪੰਥ ਆਣ ਹੋਯਾ ਹੁਸ਼ਯਾਰ ਵੀਰੋ।*
*ਜਿਨ੍ਹਾਂ ਪੇਂਡੂਆਂ ਆਣ ਕੇ ਜ਼ੁਲਮ ਕੀਤਾ, ਲਈ ਉਨ੍ਹਾਂ ਨੇ ਮੁਫਤ ਫਿਟਕਾਰ ਵੀਰੋ।*
*ਪੱਛੋ ਤਾਂ ਜੇ ਪੰਥ ਦੀ ਸ਼ਰਨ ਆ ਗਏ ਗੁਰੂ ਦੇ ਗਾ ਭਵਜਲੋਂ ਤਾਰ ਵੀਰੋ।*
*ਮੂੰਹ ਕਾਲਾ ਜਹਾਨ ਦੇ ਵਿਚ ਹੋਸੀ ਨਸ਼ਟ ਜਾਣਗੇ ਹੋ ਪਰਵਾਰ ਵੀਰੋ।*
*ਲਾਹਨਤ ਲਈ ਪੁਜਾਰੀਆਂ ਖੱਟ ਭਾਰੀ ਹਰਮੰਦਰ ਪੰਥ ਨੇ ਲਿਆ ਸੰਭਾਰ ਵੀਰੋ।*
*ਅੰਤ ਰਹਿ ਗਿਆ ਸੱਚ ਕਰਤਾਰ ਸਿੰਘਾ ਕੂੜ ਹੋ ਗਿਆ ਵਿੱਚੋਂ ਉਡਾਰ ਵੀਰੋ।*

ਸ੍ਰੋਤ ਪੁਸਤਕਾਂ:

*੧. ਭਾਈ ਕਾਨ੍ਹ ਸਿੰਘ ਨਾਭਾ – ਮਹਾਨ ਕੋਸ਼।*
*੨. ਸ. ਰਛਪਾਲ ਸਿੰਘ – ਪੰਜਾਬ ਕੋਸ਼।*
*੩. ਡਾ. ਰਤਨ ਸਿੰਘ (ਜੱਗੀ) – ਸਿੱਖ ਪੰਥ ਵਿਸ਼ਵਕੋਸ਼*
*੪. ਸ. ਨਰੈਣ ਸਿੰਘ ਐਮ.ਏ. – ਅਕਾਲੀ ਮੋਰਚੇ ਤੇ ਝੱਬਰ*
*੫. ਸ. ਕਿਰਪਾਲ ਸਿੰਘ ਚੰਦਨ – ਸਿੱਖਾਂ ਦੀ ਸੰਖੇਪ ਗਾਥਾ*
*੬. ਗਿਆਨੀ ਕਰਤਾਰ ਸਿੰਘ ਕਲਾਸਵਾਲੀਆ – ਅਕਾਲੀ ਲਹਿਰਾਂ ਨੰ: ੧*
*੭. ਡਾ. ਹਰਿੰਦਰ ਸਿੰਘ – ਤਰਨਤਾਰਨ : ਇਕ ਸਰਵੇਖਣ*

■

## ਜ਼ਰੂਰੀ ਸੂਚਨਾ

ਜਨਵਰੀ ੨੦੧੨ ਤੋਂ 'ਗੁਰਮਤਿ ਪ੍ਰਕਾਸ਼' ਨਵੇਂ ਰੂਪ ਵਿਚ ਛਾਪ ਕੇ ਪਾਠਕਾਂ ਤਕ ਪਹੁੰਚਾਇਆ ਜਾਣਾ ਸੀ ਪਰ ਕੁਝ ਤਕਨੀਕੀ ਕਾਰਨਾਂ ਕਰਕੇ ਕੁਝ ਸਮੇਂ ਲਈ ਇਹ ਪੁਰਾਣੇ ਰੂਪ ਵਿਚ ਹੀ ਛਾਪਿਆ ਜਾ ਰਿਹਾ ਹੈ। ਜਲਦ ਹੀ ਪਾਠਕਾਂ ਨੂੰ ਇਹ ਨਵੇਂ ਰੂਪ ਵਿਚ ਭੇਜਿਆ ਜਾਵੇਗਾ।

# ਇਤਿਹਾਸਿਕ ਸਿੱਖ ਯਾਦਗਾਰਾਂ

*-ਸ. ਦਿਲਜੀਤ ਸਿੰਘ**

ਸਿੱਖ ਇਤਿਹਾਸ ਕੁਰਬਾਨੀਆਂ ਦਾ ਇਤਿਹਾਸ ਹੈ। ਅਠਾਰ੍ਹਵੀਂ ਸਦੀ ਵਿਚ ਭਾਰਤ ਵੱਡੀ ਉਥਲ-ਪੁਥਲ ਦੇ ਦੌਰ ਵਿੱਚੋਂ ਲੰਘਿਆ। ਇਹ ਉਹ ਸਮਾਂ ਸੀ ਜਦੋਂ ਭਾਰਤ ਦੀ ਅੰਦਰੂਨੀ ਹਕੂਮਤ ਕਮਜ਼ੋਰ ਪੈ ਚੁੱਕੀ ਸੀ ਅਤੇ ਬਾਹਰੀ ਹਮਲਾਵਰਾਂ ਨੇ ਭਾਰਤ ਵੱਲ ਮੂੰਹ ਕੀਤਾ ਸੀ। ਆਮ ਲੋਕਾਂ ਦਾ ਜਾਨ-ਮਾਲ ਸੁਰੱਖਿਅਤ ਨਹੀਂ ਸੀ, ਧੀਆਂ-ਭੈਣਾਂ ਦੀ ਇੱਜ਼ਤ ਨੂੰ ਵੱਡੇ ਪੱਧਰ 'ਤੇ ਰੋਲਿਆ ਜਾ ਰਿਹਾ ਸੀ। ਸਿੱਖਾਂ ਨੂੰ ਗੁਰੂ ਸਾਹਿਬਾਨ ਦੀ ਅਜਿਹੀ ਪ੍ਰੇਰਨਾ ਸੀ ਕਿ ਉਹ ਲੋਕਾਂ 'ਤੇ ਜਬਰ ਹੁੰਦਾ ਨਹੀਂ ਸਨ ਵੇਖ ਸਕਦੇ। ਉਨ੍ਹਾਂ ਨੇ ਗੁਰਮਤਿ ਮਾਰਗ 'ਤੇ ਚੱਲਦਿਆਂ ਲੋਕਾਂ ਦੇ ਜਾਨ-ਮਾਲ, ਸਵੈਮਾਣ ਅਤੇ ਇੱਜ਼ਤ-ਆਬਰੂ ਨੂੰ ਬਚਾਉਣ ਦਾ ਬੀੜਾ ਚੁੱਕਿਆ ਅਤੇ ਇਸ ਕਾਰਜ ਲਈ ਉਨ੍ਹਾਂ ਨੂੰ ਅਨੇਕਾਂ ਕੁਰਬਾਨੀਆਂ ਦੇਣੀਆਂ ਪਈਆਂ।

ਪੰਜਾਬ ਵਿਚ ਚਾਰ ਯਾਦਗਾਰਾਂ ਸ. ਪਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਦੀ ਦੂਰ-ਦਰਸ਼ੀ ਸਦਕਾ ਬਣਾਈਆਂ ਗਈਆਂ ਹਨ। ਇਹ ਯਾਦਗਾਰਾਂ ਚੱਪੜਚਿੜੀ (ਮੋਹਾਲੀ), ਵੱਡਾ ਘੱਲੂਘਾਰਾ ਕੁੱਪ-ਰਹੀੜਾ (ਮਲੇਰਕੋਟਲਾ), ਛੋਟਾ ਘੱਲੂਘਾਰਾ ਕਾਹਨੂੰਵਾਨ ਛੰਭ (ਗੁਰਦਾਸਪੁਰ) ਅਤੇ ਵਿਰਾਸਤ-ਏ-ਖਾਲਸਾ (ਸ੍ਰੀ ਅਨੰਦਪੁਰ ਸਾਹਿਬ) ਪੰਜਾਬ ਅੰਦਰ ਵਿਲੱਖਣ ਰੂਪ ਵਿਚ ਉਸਾਰੀਆਂ ਗਈਆਂ ਹਨ।

## ਵਿਰਾਸਤ-ਏ-ਖਾਲਸਾ ਸ੍ਰੀ ਅਨੰਦਪੁਰ ਸਾਹਿਬ

'ਵਿਰਾਸਤ-ਏ-ਖਾਲਸਾ' ਦੇ ਨਿਰਮਾਣ ਦਾ ਨਿਰਣਾ ਸੰਨ ੧੯੯੯ ਈ: ਵਿਚ ਖਾਲਸੇ ਦੀ ਸਿਰਜਨਾ ਦੀ ਤੀਜੀ ਸ਼ਤਾਬਦੀ ਮੌਕੇ ਕੀਤਾ ਗਿਆ ਸੀ। 'ਵਿਰਾਸਤ-ਏ-ਖਾਲਸਾ' ਦਾ ਨਿਰਮਾਣ ਇਕ ਅਜਾਇਬ ਘਰ ਦੇ ਰੂਪ ਵਿਚ ਕੀਤਾ ਗਿਆ ਹੈ, ਜੋ ਸਾਲ ੨੦੧੧ ਵਿਚ ਬਣ ਕੇ ਮੁਕੰਮਲ ਹੋਇਆ ਹੈ। ਇਹ ਅਜਾਇਬ ਘਰ ਦੀ ਇਮਾਰਤ ਭਵਨ ਨਿਰਮਾਣ ਕਲਾ ਦੀ ਅਦੁੱਤੀ ਉਦਾਹਰਨ ਹੈ। ਇਸ ਇਮਾਰਤ ਦੀ ਛੱਤ ਚਾਪ ਰੂਪ ਵਿਚ ਹੈ ਅਤੇ ਇਹ ਅਕਾਸ਼ ਮੁਖੀ ਬਣਾਈ ਗਈ ਹੈ। ਇਸ ਦੀ ਛੱਤ 'ਤੇ ਸਟੇਨਲੈੱਸ ਸਟੀਲ ਦੀਆਂ ਚਮਕਦਾਰ ਪੱਤੀਆਂ ਲਗਾਈਆਂ ਗਈਆਂ ਹਨ। ਇਹ ਢਾਂਚਾ ਸੂਰਜ ਦੀਆਂ ਕਿਰਨਾਂ ਨੂੰ ਗੁਰਦੁਆਰਾ ਤਖਤ ਸ੍ਰੀ ਕੇਸਗੜ੍ਹ ਸਾਹਿਬ ਅਤੇ ਕਿਲ੍ਹਾ ਸ੍ਰੀ ਅਨੰਦਗੜ੍ਹ ਸਾਹਿਬ ਵੱਲ ਪ੍ਰਵਰਤਿਤ ਕਰਦਾ ਹੈ।

ਅਜਾਇਬ ਘਰ ਦੇ ਅੰਦਰ ਪੰਜਾਬ ਬਾਰੇ ਘਟਨਾਵਾਂ, ਭਰਪੂਰ ਲੰਬੇ ਇਤਿਹਾਸ ਅਤੇ ਇੱਥੇ ਵੱਸਦੇ ਲੋਕਾਂ ਦੀ ਜੀਵਨ-ਸ਼ੈਲੀ ਨੂੰ ਦਰਸਾਇਆ ਗਿਆ ਹੈ। ਪੰਜਾਬ ਵਿਚ

**ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ:੯੮੧੪੮-੯੮੫੭੦*

੧੫ਵੀਂ ਸਦੀ ਦੇ ਲੋਧੀਆਂ ਦੇ ਰਾਜ ਪ੍ਰਬੰਧ ਅਧੀਨ ਰਾਜਸੀ ਅਤੇ ਸਮਾਜਿਕ ਜੀਵਨ ਸ਼ੈਲੀ 'ਤੇ ਰੋਸ਼ਨੀ ਪਾਈ ਗਈ ਹੈ। ਇਸ ਤੋਂ ਅੱਗੇ ਸਿੱਖ ਧਰਮ ਦੀ ਉਤਪਤੀ ਅਤੇ ਵਿਕਾਸ ਬਾਰੇ ਗੁਰੂ ਸਾਹਿਬਾਨ ਦੇ ਕਾਲ ਨੂੰ ਦਰਸਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਇਸ ਪ੍ਰੋਜੈਕਟ ਉੱਪਰ ਤਕਰੀਬਨ ੩੯੦ ਕਰੋੜ ਰੁਪਏ ਦੀ ਲਾਗਤ ਆਈ ਹੈ।

ਇਹ 'ਵਿਰਾਸਤ-ਏ-ਖਾਲਸਾ' ਸਾਰੀ ਦੁਨੀਆਂ ਵਿਚ ਸਿੱਖਾਂ ਦੀ 'ਆਨ-ਸ਼ਾਨ' ਨੂੰ ਦਰਸਾਉਣ ਦਾ ਕਾਬਲ-ਏ-ਤਾਰੀਫ਼ ਉਪਰਾਲਾ ਹੈ।

## ਸਿੱਖ ਸ਼ਹੀਦਾਂ ਦੀ ਜੰਗੀ ਯਾਦਗਾਰ ਚੱਪੜਚਿੜੀ

ਸਿੱਖ ਕੌਮ ਦੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੀ ਸਰਹਿੰਦ ਫਤਿਹ ਨੂੰ ਸਮਰਪਿਤ ਚੱਪੜਚਿੜੀ ਦੇ ਖੇਤਰ ਵਿਚ 'ਜੰਗੀ ਯਾਦਗਾਰ' ਪੰਜਾਬ ਸਰਕਾਰ ਵੱਲੋਂ ਇਕ ਅਜੂਬੇ ਦੇ ਰੂਪ ਵਿਚ ਉਸਾਰੀ ਗਈ ਹੈ। ਇਸ ਯਾਦਗਾਰ ਕੰਪਲੈਕਸ ਵਿਚ ਛੇ ਟਿੱਬੇ ਬਣਾਏ ਗਏ ਹਨ ਜਿਨ੍ਹਾਂ 'ਤੇ ਬਾਬਾ ਬੰਦਾ ਸਿੰਘ ਬਹਾਦਰ ਤੋਂ ਇਲਾਵਾ ਭਾਈ ਬਾਜ ਸਿੰਘ, ਭਾਈ ਆਲੀ ਸਿੰਘ, ਭਾਈ ਸ਼ਾਮ ਸਿੰਘ, ਭਾਈ ਫਤਿਹ ਸਿੰਘ ਅਤੇ ਭਾਈ ਮਾਲੀ ਸਿੰਘ ਦੇ ਜੇਤੂ ਅੰਦਾਜ਼ ਅਤੇ ਚੜ੍ਹਦੀ ਕਲਾ ਨੂੰ ਉਭਾਰਦੇ ਬੁੱਤ ਲਗਾਏ ਗਏ ਹਨ। 'ਫਤਿਹ ਬੁਰਜ' ਦੁਨੀਆਂ ਦਾ ੭ਵਾਂ ਸਭ ਤੋਂ ਉੱਚਾ ਮੀਨਾਰ ਹੈ। ਜਿਸ ਦੀ ਉਚਾਈ ੧੦੦ ਮੀਟਰ ਹੈ, ਜਦਕਿ ਭਾਰਤ ਦਾ ਸਭ ਤੋਂ ਉੱਚਾ ਮੰਨਿਆ ਜਾਂਦਾ ਕੁਤਬ ਮੀਨਾਰ ੭੩ ਮੀਟਰ ਉੱਚਾ ਹੈ। ਉੱਚੇ ਮੀਨਾਰਾਂ ਵਿਚ ਗੁਆਂਢੀ ਮੁਲਕ ਪਾਕਿਸਤਾਨ ਦਾ 'ਮੀਨਾਰ-ਏ-ਪਾਕਿਸਤਾਨ' ਵੀ ਸ਼ੁਮਾਰ ਹੈ, ਜਿਸ ਦੀ ਉਚਾਈ ੬੨ ਮੀਟਰ ਹੈ। ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਸਰਹਿੰਦ ਫਤਿਹ ਕਰਨ ਦੀ ਯਾਦਗਾਰ ਵਜੋਂ ਉਸਾਰੇ ਇਸ 'ਫਤਿਹ ਬੁਰਜ' ਦੀ ਜੇਕਰ ਦੁਨੀਆਂ ਦੇ ਸਭ ਤੋਂ ਉੱਚੇ ਮੀਨਾਰਾਂ ਅਤੇ ਬੁੱਤਾਂ ਨਾਲ ਤੁਲਨਾ ਕਰੀਏ ਤਾਂ ਸਮੁੱਚੇ ਵਿਸ਼ਵ ਵਿਚ ਹੁਣ ਤਕ ੧੧ ਮੀਨਾਰ ਸਭ ਤੋਂ ਉੱਚੇ ਮੰਨੇ ਜਾਂਦੇ ਸਨ, ਜਿਨ੍ਹਾਂ ਵਿਚ ਚੀਨ ਦੇ ਵਿਸ਼ਾਨ (ਚੰਗਸ਼ਾ) ਨਾਮੀ ਸਥਾਨ 'ਤੇ ਬਣਿਆ 'ਕਿਓਨਸ਼ਾਓ ਕਿਓਨਯਾਨ ਗੁਆਨੀਅਨ ਆਫ਼ ਵਿਸ਼ਾਨ' ਨਾਮ ਦਾ ਮੀਨਾਰੀ ਬੁੱਤ ਸ਼ਾਮਲ ਹੈ, ਜਿਸ ਦੀ ਉਚਾਈ ੯੯ ਮੀਟਰ ਹੈ। ਇਸ ਤੋਂ ਬਾਅਦ ਰੂਸ ਦੀ ਰਾਜਧਾਨੀ ਮਾਸਕੋ ਵਿਚ 'ਪੀਟਰ ਦਾ ਗਰੇਟ ਸਟੈਚੂ' ਨਾਮ ਦਾ ਮੀਨਾਰ ਹੈ, ਜਿਸ ਦੀ ਉਚਾਈ ੯੬ ਮੀਟਰ ਹੈ। ਇਸ ਤੋਂ ਬਾਅਦ ਥਾਈਲੈਂਡ ਵਿਚਲਾ 'ਗਰੇਟ ਬੁੱਧਾ ਆਫ਼ ਥਾਈਲੈਂਡ' ਮੀਨਾਰ ੯੨ ਮੀਟਰ, ਚੀਨ ਵਿਚਲਾ 'ਗਰੈਂਡ ਬੁੱਧਾ ਐਟ ਲਿੰਗ ਸ਼ਾਨ' ਮੀਨਾਰ ੮੮ ਮੀਟਰ ਅਤੇ ਜਪਾਨ ਵਿਚਲਾ 'ਡਾਈ ਕਾਨੋਨ ਆਫ਼ ਕਾਈਟਾ' ਮੀਨਾਰ ੮੮ ਮੀਟਰ ਹੈ। ਉਪਰੋਕਤ ਸਾਰੇ ਵਿਦੇਸ਼ੀ ਮੀਨਾਰ ਦੁਨੀਆਂ ਦੇ ਸਭ ਤੋਂ ਉੱਚੇ ਮੀਨਾਰਾਂ 'ਚ ਆਖਰੀ ਪੰਜਾਂ ਵਿਚ ਸ਼ੁਮਾਰ ਹਨ, ਜੋ ਕਿ ਉਚਾਈ ਪੱਖੋਂ 'ਫਤਿਹ ਬੁਰਜ' ਤੋਂ ਪਿੱਛੇ ਰਹਿ ਗਏ ਹਨ। ਦੁਨੀਆਂ ਦੇ ੧੧ ਸਭ ਤੋਂ ਉੱਚੇ ਮੀਨਾਰਾਂ ਵਿਚ ਸ਼ਾਮਲ ਜਪਾਨ ਦੇ 'ਸੰਦੇਈ ਦੇਕਾਨੋਨ' ਮੀਨਾਰ ਉੱਚੇ ਮੀਨਾਰਾਂ 'ਚ ਹੁਣ ਤਕ ੭ਵੇਂ ਨੰਬਰ 'ਤੇ ਸੀ, ਜਿਸ ਦੀ ਉਚਾਈ ੧੦੦ ਮੀਟਰ

ਹੈ, ਪਰ 'ਫਤਿਹ ਬੁਰਜ' ਦੀ ਉਚਾਈ ਵੀ ਏਨੀ ਹੀ ਹੋਣ ਕਾਰਨ ਸਿੱਖ ਕੌਮ ਦਾ ਇਹ ਮੀਨਾਰ ਦੁਨੀਆਂ ਦੇ ੭ਵੇਂ ਉੱਚੇ ਉਪਰੋਕਤ ਮੀਨਾਰ ਦੇ ਬਰਾਬਰ ਪਹੁੰਚ ਗਿਆ ਹੈ। ਦੁਨੀਆਂ ਦੇ ਸਭ ਤੋਂ ਉੱਚੇ ਮੀਨਾਰ ਦੀ ਉਚਾਈ ੧੨੮ ਮੀਟਰ ਹੈ, ਇਹ ਮੀਨਾਰ ਚੀਨ 'ਚ ਹੈ, ਜੋ ਕਿ ਬੁੱਧ ਮੰਦਰ ਦੇ ਰੂਪ ਵਿਚ ਬਣਿਆ ਹੋਇਆ ਹੈ।

ਚੱਪੜਚਿੜੀ ਦੀ ਇਤਿਹਾਸਿਕ ਯਾਦਗਾਰ ਵਿਚ ਤਿੰਨ ਹਜ਼ਾਰ ਵਿਅਕਤੀਆਂ ਦੇ ਬੈਠਣ ਵਾਲਾ ਓਪਨ ਏਅਰ ਥੀਏਟਰ ਅਤੇ ਸੂਚਨਾ ਕੇਂਦਰ ਵੀ ਬਣਾਏ ਗਏ ਹਨ। ਇਹ ਯਾਦਗਾਰ ੨੧ ਏਕੜ ਵਿਚ ਉਸਾਰੀ ਗਈ ਹੈ ਅਤੇ ਇਸ 'ਤੇ ੩੫ ਕਰੋੜ ੪੦ ਲੱਖ ਰੁਪਏ ਖਰਚ ਹੋਏ ਹਨ। ਇਸ ਯਾਦਗਾਰ ਦੀ ਉਸਾਰੀ ਵਿਸ਼ਵ ਪ੍ਰਸਿੱਧ ਕੰਪਨੀ ਲਾਰਸਨ ਐਂਡ ਟਿਊਬਰੋ ਨੇ ਕੀਤੀ ਹੈ। ਇਸ ਯਾਦਗਾਰ ਦੇ ਉਦਘਾਟਨ ਦੀ ਰਸਮ ੩੦ ਨਵੰਬਰ ੨੦੧੧ ਨੂੰ ਅਦਾ ਕੀਤੀ ਗਈ ਹੈ।

ਚੱਪੜਚਿੜੀ ਦੀ ਯਾਦਗਾਰ ਬਾਬਾ ਬੰਦਾ ਸਿੰਘ ਬਹਾਦਰ ਨਾਲ ਇਤਿਹਾਸ ਵਿਚ ਨਿਵੇਕਲਾ ਅਧਿਆਇ ਸਮੋਈ ਬੈਠੀ ਹੈ। ਪੰਜਾਬ ਸਰਕਾਰ ਦੇ ਛਪਾਈ ਤੇ ਲਿਖਣ ਸਮੱਗਰੀ ਵਿਭਾਗ ਵੱਲੋਂ ਇਨ੍ਹਾਂ ਯਾਦਗਾਰਾਂ ਨਾਲ ਸੰਬੰਧਿਤ ਇਤਿਹਾਸਿਕ ਜਾਣਕਾਰੀ ਵੀ ਪ੍ਰਕਾਸ਼ਿਤ ਕੀਤੀ ਗਈ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੰਦੇੜ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਅੰਮ੍ਰਿਤ ਦੀ ਦਾਤ ਬਖਸ਼ ਕੇ ਸਿੰਘ ਸਜਾਇਆ ਅਤੇ ਖਾਲਸੇ ਦਾ ਜਥੇਦਾਰ ਥਾਪ ਕੇ ਜ਼ਾਲਮਾਂ ਦੀ ਸੋਧ ਕਰਨ ਹਿਤ ਪੰਜਾਬ ਵੱਲ ਤੋਰਿਆ। ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਖਾਲਸੇ ਨੇ ਪੰਜਾਬ ਵਿਚ ਇਕ ਅਜਿਹਾ ਖਾਲਸਾਈ ਮਾਹੌਲ ਪੈਦਾ ਕੀਤਾ ਕਿ ਜ਼ਾਲਮ ਮੁਗ਼ਲ ਰਾਜ ਦੇ ਮਹਿਲ ਢਹਿ-ਢੇਰੀ ਹੋਣ ਲੱਗੇ। ਖਾਲਸੇ ਨੇ ਥੋੜ੍ਹੇ ਸਮੇਂ ਵਿਚ ਹੀ ਪੰਜਾਬ ਦੇ ਰਾਜ, ਸਮਾਜ ਅਤੇ ਅਰਥ-ਵਿਵਸਥਾ ਨੂੰ ਪਲਟ ਕੇ ਰੱਖ ਦਿੱਤਾ ਸੀ।

ਪੰਜਾਬ ਭੇਜਣ ਸਮੇਂ ਪੰਜ ਸਿੰਘ ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਦਇਆ ਸਿੰਘ ਅਤੇ ਭਾਈ ਰਣ ਸਿੰਘ ਗੁਰੂ ਸਾਹਿਬ ਨੇ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਤੋਰੇ। ਇਕ ਨਗਾਰਾ, ਇਕ ਨਿਸ਼ਾਨ ਸਾਹਿਬ, ਪੰਜ ਤੀਰ ਅਤੇ ਇਕ ਖੰਡਾ ਵੀ ਬਾਬਾ ਬੰਦਾ ਸਿੰਘ ਬਹਾਦਰ ਨੂੰ ਬਖਸ਼ਿਸ਼ ਕੀਤਾ। ਇਨ੍ਹਾਂ ਤੋਂ ਇਲਾਵਾ ਵੀਹ ਸਿੰਘ ਹੋਰ ਸੰਭਾਵੀ ਸੰਘਰਸ਼ ਵਿਚ ਬਾਬਾ ਬੰਦਾ ਸਿੰਘ ਬਹਾਦਰ ਦਾ ਸਾਥ ਦੇਣ ਲਈ ਨਾਲ ਭੇਜੇ। ਇਨ੍ਹਾਂ ਪੰਝੀ ਸਿੰਘਾਂ ਦੇ ਕਾਫਲੇ ਨੇ ਪੰਜਾਬ ਵੱਲ ਕੂਚ ਕੀਤਾ। ਸੇਹਰ ਖੰਡਾ ਪਿੰਡ ਤੋਂ ਸਿੱਖ ਸੰਗਤਾਂ ਨੂੰ ਹੁਕਮਨਾਮੇ ਭੇਜੇ ਗਏ। ਹੁਕਮ ਦਾ ਪਾਲਣ ਕਰਦਿਆਂ ਸਿੱਖ ਸੰਗਤਾਂ ਬਾਬਾ ਬੰਦਾ ਸਿੰਘ ਬਹਾਦਰ ਦੇ ਸਵਾਗਤ ਲਈ ਅੱਗੇ ਆ ਗਈਆਂ।

ਸਧਾਰਨ ਜਨਤਾ 'ਤੇ ਹੋ ਰਹੇ ਅੱਤ ਦੇ ਤਸ਼ੱਦਦ ਅਤੇ ਗੁਰੂ ਸਾਹਿਬ ਦੇ ਪਰਵਾਰ ਦੀਆਂ ਸ਼ਹੀਦੀਆਂ ਦੇ ਦਰਦ ਨੇ ਸਿੱਖ ਸੰਗਤਾਂ ਦੇ ਹਿਰਦੇ ਬੁਰੀ ਤਰ੍ਹਾਂ ਵਲੂੰਧਰੇ ਪਏ ਸਨ। ਉਹ ਕੁਝ ਸਮੇਂ ਦੇ ਅੰਦਰ ਹੀ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ

ਖਾਲਸਾਈ ਝੰਡੇ ਹੇਠ ਇਕੱਠੇ ਹੋ ਗਏ। ਉਨ੍ਹਾਂ ਨੇ ਰਣ-ਭੂਮੀ ਵਿਚ ਆਪਣਾ ਨਾਅਰਾ 'ਰਾਜ ਕਰੇਗਾ ਖਾਲਸਾ' ਨਿਸਚਿਤ ਕਰ ਦਿੱਤਾ।

ਬਾਬਾ ਬੰਦਾ ਸਿੰਘ ਬਹਾਦਰ ਨੇ ੧੧ ਨਵੰਬਰ, ੧੭੦੯ ਈ: ਵਿਚ ਸਮਾਣਾ ਫਤਿਹ ਕਰ ਕੇ ਜਿੱਤ ਦਾ ਸਿਲਸਿਲਾ ਅਰੰਭਿਆ। ਉਪਰੰਤ ਸੋਨੀਪਤ, ਕੈਥਲ, ਘੜਾਮ, ਠਸਕਾ, ਸ਼ਾਹਬਾਦ, ਕਪੂਰੀ ਅਤੇ ਸਢੌਰਾ ਤੇ ਸ਼ਾਨਦਾਰ ਫਤਿਹ ਪ੍ਰਾਪਤ ਕੀਤੀ। ਉਨ੍ਹਾਂ ਦਿਨਾਂ ਵਿਚ ਇਹ ਸ਼ਹਿਰ ਮੁਗ਼ਲ ਰਾਜ ਦੇ ਜ਼ਾਲਮ ਹਾਕਮਾਂ ਦੇ ਗੜ੍ਹ ਮੰਨੇ ਜਾਂਦੇ ਸਨ। ਬਾਬਾ ਬੰਦਾ ਸਿੰਘ ਬਹਾਦਰ ਦੇ ਆਉਣ ਬਾਰੇ ਸੁਣ ਕੇ ਮਾਝੇ ਅਤੇ ਦੁਆਬੇ ਦੇ ਸਿੱਖਾਂ ਨੇ ਹਕੂਮਤ ਵਿਰੁੱਧ ਬਗਾਵਤ ਕਰ ਦਿੱਤੀ ਕਿਉਂਕਿ ਸਿੱਖਾਂ ਦੇ ਹੌਂਸਲੇ ਬਹੁਤ ਬੁਲੰਦ ਹੋ ਚੁੱਕੇ ਸਨ। ਉਹ ਰੋਪੜ ਨੂੰ ਜਿੱਤ ਕੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਆ ਮਿਲੇ ਸਨ।

ਸਰਹਿੰਦ ਦੇ ਨਵਾਬ ਵਜ਼ੀਰ ਖਾਂ ਨੇ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਨੂੰ ਅੱਤ ਦੇ ਤਸੀਹੇ ਦੇ ਕੇ ਸ਼ਹੀਦ ਕੀਤਾ ਸੀ। ਉਸ ਸਮੇਂ ਤੋਂ ਹੀ ਇਹ ਨਗਰ ਸਿੱਖਾਂ ਦੇ ਮਨ ਵਿਚ ਰੜਕ ਰਿਹਾ ਸੀ। ਉਨ੍ਹਾਂ ਦੇ ਮਨਾਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੂੰ ਮਿਲਣ ਦਾ ਇੰਨਾਂ ਜੋਸ਼ ਸੀ ਕਿ ਸਮੇਂ ਦੀ ਹਕੂਮਤ ਦੇ ਲਸ਼ਕਰ ਵੀ ਉਨ੍ਹਾਂ ਨੂੰ ਰੋਕਣ ਵਿਚ ਸਫਲ ਨਾ ਹੋ ਸਕੇ। ਵਜ਼ੀਰ ਖਾਂ ਨੇ ਸਿੱਖਾਂ ਨੂੰ ਸਰਹਿੰਦ ਤੋਂ ਬਾਹਰ ਹੀ ਢੁੱਕਵੀਂ ਥਾਂ 'ਤੇ ਰੋਕਣ ਦਾ ਫੈਸਲਾ ਕਰ ਲਿਆ। ਉਸ ਨੂੰ ਆਪਣੀ ਤਾਕਤ ਦਾ ਹੰਕਾਰ ਸੀ ਅਤੇ ਉਹ ਸਿੱਖਾਂ ਨੂੰ ਸਬਕ ਸਿਖਾਉਣ ਲਈ ਚੱਪੜਚਿੜੀ ਦੇ ਮੈਦਾਨ ਵਿਚ ਆ ਗਿਆ। ਜੰਗ ਹੋਣ ਕਰਕੇ ਇਹ ਇਲਾਕਾ ਇਤਿਹਾਸ ਦੇ ਪੰਨਿਆਂ 'ਤੇ ਆਪਣੀ ਗਹਿਰੀ ਛਾਪ ਛੱਡ ਗਿਆ। ਚੱਪੜਚਿੜੀ ਸਰਹਿੰਦ ਤੋਂ ਬਾਰਾਂ ਕੋਹ ਦੀ ਵਿੱਥ ਉੱਤੇ ਖਰੜ-ਲਾਂਡਰਾਂ ਸੜਕ ਉੱਤੇ ਸਥਿਤ ਹੈ। ਬਾਬਾ ਬੰਦਾ ਸਿੰਘ ਬਹਾਦਰ ਨੂੰ ਮਾਤ ਪਾਉਣ ਲਈ ਵਜ਼ੀਰ ਖਾਂ ਨੇ ਸਭ ਤਰ੍ਹਾਂ ਦੇ ਹੀਲੇ ਵਰਤੇ। ਇਸ ਕਾਰਜ ਲਈ ਮਲੇਰਕੋਟਲਾ ਅਤੇ ਆਸ-ਪਾਸ ਦੇ ਨਵਾਬਾਂ ਦੀਆਂ ਫੌਜਾਂ ਆਪਣੇ ਕੋਲ ਜਮ੍ਹਾਂ ਕਰ ਲਈਆਂ। ਉਸ ਨੇ ਸੁੱਚਾ ਨੰਦ ਦੇ ਭਤੀਜੇ ਨੂੰ ਇਕ ਹਜ਼ਾਰ ਸਿਪਾਹੀ ਦੇ ਕੇ ਬਾਬਾ ਬੰਦਾ ਸਿੰਘ ਬਹਾਦਰ ਦੀ ਫੌਜ ਵਿਚ ਸ਼ਾਮਲ ਕਰਵਾ ਦਿੱਤਾ ਤਾਂ ਕਿ ਜਦੋਂ ਜੰਗ ਅਰੰਭ ਹੋਵੇ ਤਾਂ ਇਹ ਆਪਣੇ ਸਾਥੀਆਂ ਸਮੇਤ ਮੈਦਾਨ ਛੱਡ ਜਾਵੇ। ਮਿਥੇ ਪ੍ਰੋਗਰਾਮ ਅਨੁਸਾਰ ਸੁੱਚਾ ਨੰਦ ਦਾ ਭਤੀਜਾ ਵੀ ਜੰਗ ਸਮੇਂ ਆਪਣੇ ਸਾਥੀਆਂ ਸਮੇਤ ਜੰਗ ਦਾ ਮੈਦਾਨ ਛੱਡ ਕੇ ਭੱਜ ਗਿਆ। ਵਜ਼ੀਰ ਖਾਂ ਨੇ ਇਸ ਸਮੇਂ ਨੂੰ ਸਹੀ ਜਾਣ ਕੇ ਖਾਲਸਾ ਫੌਜ ਉੱਤੇ ਹਮਲਾ ਕੀਤਾ ਤਾਂ ਉਸ ਨੂੰ ਜ਼ਬਰਦਸਤ ਮੁਕਾਬਲੇ ਦਾ ਸਾਹਮਣਾ ਕਰਨਾ ਪਿਆ। ਬਾਬਾ ਬੰਦਾ ਸਿੰਘ ਬਹਾਦਰ ਆਪਣੀ ਫੌਜ ਦੇ ਅੱਗੇ ਹੋ ਕੇ ਪੂਰੇ ਜੋਸ਼ ਅਤੇ ਜਜ਼ਬੇ ਨਾਲ ਜੂਝੇ। ਤਕਰੀਬਨ ਸਾਰਾ ਦਿਨ ਖੂਨ ਡੋਲ੍ਹਵੀਂ ਲੜਾਈ ਹੋਈ। ਇਤਿਹਾਸਿਕ ਚਸ਼ਮਦੀਦ ਗਵਾਹਾਂ ਅਨੁਸਾਰ ਘਮਸਾਨ ਦੇ ਇਸ ਯੁੱਧ ਵਿਚ ਸਿੱਖਾਂ ਦਾ ਹਮਲਾ ਇੰਨਾਂ ਤੇਜ਼ੀ ਨਾਲ ਹੋਇਆ ਕਿ ਦੁਸ਼ਮਣ ਦੀ ਫੌਜ ਪੁੱਠੇ ਪੈਰੀਂ ਭੱਜ ਗਈ। ਵਜ਼ੀਰ ਖਾਂ ਨੂੰ ਮਾਰ ਦਿੱਤਾ ਗਿਆ। ਇਸ ਤਰ੍ਹਾਂ ੧੨ ਮਈ, ੧੭੧੦ ਨੂੰ ਸਰਹਿੰਦ ਫਤਿਹ ਕਰ ਲਈ ਗਈ। ੧੩ ਮਈ, ੧੭੧੦ ਨੂੰ ਸਿੱਖ ਫੌਜਾਂ

ਸਰਹਿੰਦ ਵਿਚ ਦਾਖਲ ਹੋ ਗਈਆਂ ਅਤੇ ੧੪ ਮਈ, ੧੭੧੦ ਨੂੰ ਖਾਲਸਾ ਰਾਜ ਦੀ ਸਥਾਪਨਾ ਕਰ ਦਿੱਤੀ। ਭਾਈ ਫਤਿਹ ਸਿੰਘ ਨੂੰ ਸਮਾਣੇ ਦਾ, ਭਾਈ ਬਾਜ ਸਿੰਘ ਨੂੰ ਸਰਹਿੰਦ ਦਾ ਹਾਕਮ ਤੇ ਭਾਈ ਆਲੀ ਸਿੰਘ ਨੂੰ ਨਾਇਬ ਥਾਪਿਆ ਗਿਆ। ਸਢੌਰੇ ਨੇੜੇ ਸ਼ਿਵਾਲਿਕ ਦੀਆਂ ਪਹਾੜੀਆਂ 'ਤੇ ਸਥਿਤ ਪੁਰਾਣੇ ਕਿਲ੍ਹੇ 'ਤੇ ਕਬਜ਼ਾ ਕਰ ਕੇ ਇਸ ਦਾ ਨਾਮ 'ਲੋਹਗੜ੍ਹ' ਰੱਖਿਆ। ਇਸ ਨੂੰ ਨਵੇਂ ਬਣ ਰਹੇ ਸਿੱਖ ਰਾਜ ਦੀ ਰਾਜਧਾਨੀ ਬਣਾਇਆ ਗਿਆ।

ਸਰਹਿੰਦ ਦੀ ਜਿੱਤ ਨੇ ਸਿੱਖਾਂ ਦੇ ਮਨੋਬਲ ਵਿਚ ਅਥਾਹ ਸ਼ਕਤੀ ਅਤੇ ਜੋਸ਼ ਦਾ ਵਾਧਾ ਕੀਤਾ। ਹੁਣ ਕਿਸੇ ਵਿਚ ਇੰਨੀ ਹਿੰਮਤ ਨਹੀਂ ਸੀ ਕਿ ਸਿੱਖਾਂ ਦਾ ਮੁਕਾਬਲਾ ਕਰ ਸਕੇ। ਬਾਬਾ ਬੰਦਾ ਸਿੰਘ ਬਹਾਦਰ ਜਿਸ ਪਾਸੇ ਮੂੰਹ ਕਰਦਾ ਸਫਲਤਾ ਉਸ ਦੇ ਪੈਰ ਚੁੰਮਦੀ ਸੀ। ਸਰਹਿੰਦ ਦੀ ਫਤਿਹ ਨੇ ਦੇਸ਼ ਅਤੇ ਖਾਸ ਕਰਕੇ ਸਿੱਖ ਇਤਿਹਾਸ ਦੇ ਵਹਿਣ ਹੀ ਮੋੜ ਦਿੱਤੇ। ਸਿੱਖ ਇਤਿਹਾਸ ਵਿਚ ਪਹਿਲੀ ਵਾਰ ਹਾਸਲ ਹੋਈ ਹਕੂਮਤ ਨੂੰ ਗੁਰੂ-ਆਸ਼ੇ ਅਨੁਸਾਰ ਚਲਾਉਣ ਦੀ ਪ੍ਰਤੀਬੱਧਤਾ ਪੈਦਾ ਕੀਤੀ ਗਈ। ਨਵਾਂ ਸਿੱਕਾ ਜਾਰੀ ਕੀਤਾ ਗਿਆ ਜਿਸ ਉੱਤੇ ਗੁਰੂ ਸਾਹਿਬਾਨ ਅਤੇ ਅਕਾਲ ਪੁਰਖ ਦੀ ਉਸਤਤ ਅਤੇ ਬਖਸ਼ਿਸ਼ ਦੇ ਇਹ ਸ਼ਬਦ ਉੱਕਰੇ ਹੋਏ ਸਨ:

*ਸਿੱਕਾ ਜ਼ਦ ਬਰ ਹਰ ਦੋ ਆਲਮ ਤੇਗ਼ਿ ਨਾਨਕ ਵਾਹਿਬ ਅਸਤ*
*ਫ਼ਤਿਹ ਗੋਬਿੰਦ ਸਿੰਘ ਸ਼ਾਹਿ-ਸ਼ਾਹਾਨ ਫ਼ਜ਼ਲਿ ਸੱਚਾ ਸਾਹਿਬ ਅਸਤ*

*ਭਾਵ-*

*ਸਿੱਕਾ ਮਾਰਿਆ ਦੋ ਜਹਾਨ ਉੱਤੇ ਬਖਸ਼ਾਂ ਬਖਸ਼ੀਆਂ ਨਾਨਕ ਦੀ ਤੇਗ ਨੇ ਜੀ।*
*ਫ਼ਤਹਿ ਸ਼ਾਹਿ ਸ਼ਾਹਾਨ ਗੋਬਿੰਦ ਸਿੰਘ ਦੀ ਮਿਹਰਾਂ ਕੀਤੀਆਂ ਸੱਚੇ ਰੱਬ ਨੇ ਏਕ ਨੇ ਜੀ।*

ਏਸੇ ਤਰ੍ਹਾਂ ਜਿਹੜੀ ਮੋਹਰ ਬਾਬਾ ਬੰਦਾ ਸਿੰਘ ਬਹਾਦਰ ਨੇ ਜਾਰੀ ਕੀਤੀ ਉਸ ਉੱਤੇ ਇਹ ਸ਼ਬਦ ਉਕਰੇ ਹੋਏ ਸਨ:

*ਦੇਗ਼ੋ ਤੇਗ਼ੋ ਫ਼ਤਿਹ ਓ ਨੁਸਰਤਿ ਬੇ-ਦਿਰੰਗ*
*ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

ਭਾਵ- ਦੇਗ਼ ਤੇਗ਼ ਜਿੱਤ ਸੇਵ ਨਿਰਾਲਮ ਗੁਰੂ ਨਾਨਕ-ਗੋਬਿੰਦ ਸਿੰਘ ਤੋਂ ਪਾਈ।

ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੀ ਹਕੂਮਤ ਗੁਰੂ-ਆਸ਼ੇ ਅਨੁਸਾਰ ਚਲਾਉਣ ਲਈ ਉਹ ਸਭ ਕਾਰਜ ਕੀਤੇ ਜਿਨ੍ਹਾਂ ਵਿੱਚੋਂ ਗੁਰਮਤਿ ਵਿਚਾਰਧਾਰਾ ਦੀ ਝਲਕ ਪੈਂਦੀ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਵੀ ਹਕੂਮਤ ਕਾਇਮ ਕਰਨ ਤੋਂ ਬਾਅਦ ਸਦੀਆਂ ਤੋਂ ਚੱਲੇ ਆ ਰਹੇ ਕਿਰਤੀਆਂ ਅਤੇ ਵਾਹੀਕਾਰਾਂ ਨੂੰ ਜ਼ਮੀਨਾਂ ਦੇ ਮਾਲਕ ਬਣਾ ਦਿੱਤਾ ਸੀ। ਬੇਜ਼ਮੀਨੇ ਮੁਜ਼ਾਰਿਆਂ ਨੂੰ ਸਰਦਾਰੀਆਂ ਬਖਸ਼ ਕੇ ਜਗੀਰਦਾਰੀ ਸਿਸਟਮ ਖਤਮ ਕਰ ਦਿੱਤਾ। ਸੱਚਮੁਚ ਹੀ ਇਹ ਗਰੀਬਾਂ, ਲਤਾੜਿਆਂ, ਕਿਰਤੀਆਂ ਅਤੇ ਦਲਿਤਾਂ ਦਾ ਇਨਕਲਾਬ ਸੀ, ਜਿਸ ਨਾਲ ਹੇਠਲੀ ਉੱਪਰ ਆ ਗਈ। ਬਾਬਾ ਬੰਦਾ ਸਿੰਘ ਬਹਾਦਰ ਨੇ ਅਜ਼ਾਦ ਲੋਕਰਾਜ ਦੀ ਸਥਾਪਨਾ ਕੀਤੀ ਸੀ। ਅਜ਼ਾਦ ਰਾਜ ਕਾਇਮ ਕਰਨ ਦੀ

ਜਿਹੜੀ ਚਿਣਗ ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਲੱਗੀ ਸੀ ਸਮਾਂ ਪਾ ਕੇ ਉਹੀ ਮਿਸਲਾਂ ਦੇ ਰੂਪ ਵਿਚ ਸਭ ਦੇ ਸਾਹਮਣੇ ਆਈ। ਇਸ ਦੇ ਫਲਸਰੂਪ ਹੀ ਮਹਾਰਾਜਾ ਰਣਜੀਤ ਸਿੰਘ ਦਾ ਵਿਸ਼ਾਲ ਖਾਲਸਾ ਰਾਜ ਹੋਂਦ ਵਿਚ ਆਇਆ। ਬਾਹਰੋਂ ਆਉਣ ਵਾਲੇ ਹਮਲਾਵਰਾਂ ਨੂੰ ਪੱਕੇ ਤੌਰ 'ਤੇ ਰੋਕ ਦਿੱਤਾ ਗਿਆ। ਧੀਆਂ-ਭੈਣਾਂ ਦੀ ਇੱਜ਼ਤ-ਆਬਰੂ ਅਤੇ ਗਰੀਬ ਦੀ ਸੁਰੱਖਿਆ ਦੇ ਅਧਾਰ ਉੱਤੇ ਅਤੇ ਸਭ ਲਈ ਇਨਸਾਫ਼ ਨੂੰ ਯਕੀਨੀ ਬਣਾਇਆ ਗਿਆ।

ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰ ਉਪਦੇਸ਼ ਨੂੰ ਆਪਣੇ ਜੀਵਨ ਅਤੇ ਰਾਜ-ਭਾਗ ਦਾ ਅਧਾਰ ਬਣਾਇਆ। ਉਸ ਦੀ ਸਭ ਤੋਂ ਵੱਡੀ ਖੂਬੀ ਇਹ ਸੀ ਕਿ ਉਸ ਨੇ ਆਪਣੇ ਰਾਜ ਵਿਚ ਧਾਰਮਿਕ ਕੱਟੜਤਾ ਪੈਦਾ ਹੀ ਨਹੀਂ ਹੋਣ ਦਿੱਤੀ। ਉਸ ਨੇ ਆਪਣੀ ਸਾਰੀ ਜੱਦੋ-ਜਹਿਦ ਜ਼ੁਲਮ ਦੇ ਖਿਲਾਫ ਅਰੰਭ ਕੀਤੀ ਸੀ ਅਤੇ ਸਾਰਾ ਜੀਵਨ ਉਸੇ ਉੱਤੇ ਅਟੱਲ ਰਿਹਾ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਜਿਹੜਾ ਕਾਰਜ ਸੌਂਪਿਆ ਸੀ ਉਹ ਉਸ ਨੇ ਪੂਰੀ ਦ੍ਰਿੜ੍ਹਤਾ, ਸਿਦਕਦਿਲੀ ਅਤੇ ਤਨਦੇਹੀ ਨਾਲ ਨਿਭਾਇਆ। ਗੁਰਦਾਸ ਨੰਗਲ ਦੇ ਯੁੱਧ ਵਿਚ ਅੱਠ ਮਹੀਨੇ ਦੇ ਘੇਰੇ ਤੋਂ ਬਾਅਦ ਜਦੋਂ ਅੰਦਰ ਘਿਰੇ ਹੋਏ ਸਿੰਘ ਬੁਰੀ ਤਰ੍ਹਾਂ ਕਮਜ਼ੋਰੀ ਦਾ ਸ਼ਿਕਾਰ ਹੋ ਗਏ ਤਾਂ ਕਿਸੇ ਦੀ ਇੰਨੀ ਹਿੰਮਤ ਨਹੀਂ ਸੀ ਕਿ ਗੜ੍ਹੀ ਦੇ ਅੰਦਰ ਦਾਖਲ ਹੋ ਸਕੇ। ਜਦੋਂ ਗੜ੍ਹੀ ਦਾ ਦਰਵਾਜ਼ਾ ਖੋਲ੍ਹ ਕੇ ਉਹ ਆਪ ਬਾਹਰ ਆਏ ਤਾਂ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ। ਪਹਿਲਾਂ ਉਨ੍ਹਾਂ ਨੂੰ ਲਾਹੌਰ ਅਤੇ ਫਿਰ ਦਿੱਲੀ ਲਿਜਾਇਆ ਗਿਆ। ਗ੍ਰਿਫਤਾਰ ਕੀਤੇ ੭੪੦ ਦੇ ਕਰੀਬ ਸਿੱਖਾਂ ਵਿੱਚੋਂ ਹਰ ਰੋਜ਼ ਸੌ ਸਿੱਖ ਸ਼ਹੀਦ ਕੀਤੇ ਜਾਂਦੇ ਸਨ। ਜਦੋਂ ਸੱਤ ਸੌ ਸਿੱਖ ਸ਼ਹੀਦ ਹੋ ਗਏ ਤਾਂ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਸਾਥੀਆਂ ਨੂੰ ਦਿੱਲੀ ਦੇ ਬਾਹਰਵਾਰ ਮਹਿਰੌਲੀ ਦੇ ਸਥਾਨ ਉੱਤੇ ਅਸਹਿ ਅਤੇ ਅਕਹਿ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਉਸ ਦੇ ਚਾਰ ਸਾਲਾ ਸਪੁੱਤਰ ਅਜੈ ਸਿੰਘ ਨੂੰ ਸ਼ਹੀਦ ਕੀਤਾ ਗਿਆ ਅਤੇ ਫਿਰ ਉਸ ਦਾ ਤੜਫਦਾ ਦਿਲ ਕੱਢ ਕੇ ਬਾਬਾ ਬੰਦਾ ਸਿੰਘ ਬਹਾਦਰ ਦੇ ਮੂੰਹ ਵਿਚ ਪਾਇਆ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ। ਇਹ ਘਟਨਾ ੯ ਜੂਨ ੧੭੧੬ ਦੀ ਹੈ। ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਨਾਲ ਫੜੇ ਗਏ ਸਮੂਹ ਸਿੱਖਾਂ ਨੇ ਸ਼ਹਾਦਤ ਪ੍ਰਵਾਨ ਕਰ ਲਈ ਪਰ ਧਰਮ ਨਹੀਂ ਹਾਰਿਆ।

ਬਾਬਾ ਬੰਦਾ ਸਿੰਘ ਬਹਾਦਰ ਦੀ ਦੇਸ਼ ਅਤੇ ਕੌਮ ਨੂੰ ਦਿੱਤੀ ਇਸ ਅਦੁੱਤੀ ਦੇਣ ਨੂੰ ਸਾਹਮਣੇ ਰੱਖਦੇ ਹੋਏ ਪੰਜਾਬ ਸਰਕਾਰ ਨੇ ਲਾਸਾਨੀ ਯੋਧੇ ਦੀ ਸਰਹਿੰਦ ਦੀ ਫਤਿਹ ਦੀ ਢੁਕਵੀਂ ਯਾਦਗਾਰ ਨੂੰ ਚੱਪੜਚਿੜੀ ਦੇ ਸਥਾਨ ਉੱਤੇ ਸਥਾਪਿਤ ਕਰਨ ਦਾ ਕਾਰਜ ਕੀਤਾ ਹੈ। ਸੱਚਮੁੱਚ ਹੀ ਚੱਪੜਚਿੜੀ ਅਤੇ ਸਰਹਿੰਦ ਦੀ ਫਤਿਹ ਭਾਰਤ ਦੇ ਇਤਿਹਾਸ ਵਿਚ ਇਕ ਸੁਨਹਿਰੀ ਪੰਨਾ ਜੋੜ ਗਈ ਹੈ, ਜਿਸ ਉੱਤੇ ਸਮੂਹ ਭਾਰਤ ਵਾਸੀਆਂ ਨੂੰ

ਅਥਾਹ ਮਾਣ ਹੈ।

ਮਹਾਨ ਸ਼ਹੀਦ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਕੀਤੀ ਸਰਹਿੰਦ ਫਤਿਹ ਦੀ ਯਾਦ ਵਿਚ ਚੱਪੜਚਿੜੀ ਦੇ ਮੈਦਾਨ ੨੦ ਏਕੜ ਵਿਚ ਛੱਪੜਾਂ ਅਤੇ ਟਿੱਬਿਆਂ ਦੀ ਪੁਨਰ ਸਿਰਜਨਾ ਆਧੁਨਿਕ ਢੰਗ ਨਾਲ ਕੀਤੀ ਗਈ ਹੈ। ਗੁੰਬਦਦਾਰ ਟਿੱਬਿਆਂ ਉੱਪਰ ਸਿੱਖ ਜਰਨੈਲਾਂ ਦੇ ਪ੍ਰਭਾਵਸ਼ਾਲੀ ਬੁੱਤ ਸਥਾਪਿਤ ਕੀਤੇ ਗਏ ਹਨ। ਟਿੱਬਿਆਂ ਦੇ ਅੰਦਰਲੇ ਭਾਗ ਨੂੰ ਰੈਸਟੋਰੈਂਟ ਵਰਗੀਆਂ ਸਹੂਲਤਾਂ ਲਈ ਇਸਤੇਮਾਲ ਕੀਤਾ ਗਿਆ ਹੈ। ਕੰਪਲੈਕਸ ਦਾ ਪ੍ਰਵੇਸ਼ ਇਕ ਕਿਲ੍ਹੇ ਰਾਹੀਂ ਹੁੰਦਾ ਹੈ। ਕੰਪਲੈਕਸ ਵਿਚ ਸੂਚਨਾ ਕੇਂਦਰ ਅਤੇ ਗਿਫਟ ਸ਼ਾਪਾਂ ਬਣਾਈਆਂ ਗਈਆਂ ਹਨ। ਕੰਪਲੈਕਸ ਵਿਚ ਇਕ ਓਪਨ ਏਅਰ ਥੀਏਟਰ ਵੀ ਬਣਾਇਆ ਗਿਆ ਹੈ। ਇਸ ਵਿਚ ਬਾਬਾ ਬੰਦਾ ਸਿੰਘ ਬਹਾਦਰ ਨਾਲ ਸੰਬੰਧਿਤ ਨਾਟਕ ਖੇਡੇ ਜਾਇਆ ਕਰਨਗੇ।

ਯਾਦਗਾਰ ਦਾ ਪ੍ਰਮੁੱਖ ਖਿੱਚ ਦਾ ਕੇਂਦਰ ਅੱਠ-ਭੁੱਜਾ 'ਫਤਿਹ ਬੁਰਜ' ਹੈ। ਇਸ ਬੁਰਜ ਨੂੰ ਆਰ.ਸੀ.ਸੀ. ਕੇਂਦਰੀ ਕੋਰ 'ਤੇ ਉਸਾਰਿਆ ਗਿਆ ਹੈ। ਇਹ ਬੁਰਜ ਤੂਫਾਨ ਤੇ ਭੁਚਾਲ ਦੇ ਝਟਕਿਆਂ ਨੂੰ ਸਹਿਣ ਦੇ ਸਮਰੱਥ ਹੈ। ਇਸ ਬੁਰਜ ਦੀਆਂ ਦੀਵਾਰਾਂ ਆਰ.ਸੀ.ਸੀ. ਨਾਲ ਬਣਾ ਕੇ ਉਸ ਵਿਚ ਸੁੰਦਰ ਮਹਿਰਾਬਾਂ ਦੀ ਉਸਾਰੀ ਕੀਤੀ ਗਈ ਹੈ। 'ਫਤਿਹ ਬੁਰਜ' ਵਿਚ ਦੋ ਤੇਜ਼ ਗਤੀ ਦੇ ਐਲੀਵੇਟਰ ਅਤੇ ਪੌੜੀਆਂ ਦਾ ਪ੍ਰਬੰਧ ਕੀਤਾ ਗਿਆ ਹੈ, ਇਨ੍ਹਾਂ ਰਾਹੀਂ ਦਰਸ਼ਕ ਬੁਰਜ ਦੀਆਂ ਤਿੰਨ ਮੰਜ਼ਲਾਂ ਤਕ ਪਹੁੰਚ ਸਕਦੇ ਹਨ। ਪਹਿਲੀ ਮੰਜ਼ਲ ੭੭ ਫੁੱਟ 'ਤੇ ਹੈ, ਜੋ ਸਮਾਣੇ ਦੀ ਜਿੱਤ ਨੂੰ ਸਮਰਪਿਤ ਹੈ। ਦੂਜੀ ਮੰਜ਼ਲ ੧੨੭ ਫੁੱਟ 'ਤੇ ਹੈ, ਜੋ ਸਢੌਰੇ ਦੀ ਜਿੱਤ ਨੂੰ ਸਮਰਪਿਤ ਹੈ। ਤੀਜੀ ਮੰਜ਼ਲ ੨੩੦ ਫੁੱਟ 'ਤੇ ਹੈ, ਜੋ ਸਰਹਿੰਦ ਦੀ ਜਿੱਤ ਨੂੰ ਸਮਰਪਿਤ ਹੈ। ਬੁਰਜ ਦੀਆਂ ਦੀਵਾਰਾਂ ਵਿਚ ਤਿਕੋਣੀਆਂ ਖਿੜਕੀਆਂ ਬਣਾਈਆਂ ਗਈਆਂ ਹਨ, ਜਿਨ੍ਹਾਂ 'ਚੋਂ ਨੇੜੇ ਦੇ ਸ਼ਹਿਰਾਂ ਤੇ ਪਿੰਡਾਂ ਦਾ ਨਜ਼ਾਰਾ ਦੇਖਿਆ ਜਾ ਸਕਦਾ ਹੈ। ਇਹ ਖਿੜਕੀਆਂ ਕਿਸੇ ਪੁਰਾਤਨ ਕਿਲ੍ਹੇ ਵਿਚ ਬਣੇ ਬੁਰਜ ਵਿਚ ਤੋਪਾਂ ਦੀ ਸ਼ਿਸ਼ਤ ਬੰਨਣ ਲਈ ਬਣਾਈਆਂ ਮੋਰੀਆਂ ਦਾ ਭੁਲੇਖਾ ਪਾਉਂਦੀਆਂ ਹਨ। 'ਫਤਿਹ ਬੁਰਜ' ਦੇ ਬਿਲਕੁਲ ਸਿਖਰ 'ਤੇ ਇਕ ਸੁੰਦਰ ਗੋਲ ਗੁੰਬਦ ਹੈ ਜਿਸ ਉੱਪਰ ਸਟੇਨਲੈੱਸ ਸਟੀਲ ਦਾ ਖੰਡਾ ਸੁਸ਼ੋਭਿਤ ਕੀਤਾ ਗਿਆ ਹੈ।

'ਫਤਿਹ ਬੁਰਜ' ਨੂੰ ਮੁੱਖ ਦੋ ਭਾਗਾਂ ਵਿਚ ਵੰਡਿਆ ਗਿਆ ਹੈ। ਖੰਡਾ ਅਤੇ ਗੁੰਬਦ ਨੂੰ ੮ ਤੇਜ਼ ਲਾਈਟਾਂ ਨਾਲ ਰੁਸ਼ਨਾਇਆ ਗਿਆ ਹੈ। ਬੁਰਜ ਦੇ ਬਾਕੀ ਤਿੰਨ ਭਾਗਾਂ ਨੂੰ ੨੦ ਰੰਗਦਾਰ ਰੋਸ਼ਨੀਆਂ ਨਾਲ ਰੁਸ਼ਨਾਇਆ ਗਿਆ ਹੈ। ਇਨ੍ਹਾਂ ਲਾਈਟਾਂ ਨੂੰ ਡੀ.ਐੱਮ.ਐਕਸ. ਲਾਈਟਾਂ ਨਾਲ ਕੰਟਰੋਲ ਕੀਤਾ ਗਿਆ ਹੈ।

ਬੁਰਜ ਦੇ ਉਪਰਲੇ ਭਾਗ ਤੋਂ ਦੇਖਣ ਨਾਲ ਟਿੱਬਿਆਂ ਉੱਪਰ ਸੁਸ਼ੋਭਿਤ ਜਰਨੈਲਾਂ ਦੇ ਬੁੱਤ ਮਨਮੋਹਕ ਨਜ਼ਾਰਾ ਪੇਸ਼ ਕਰਦੇ ਹਨ। ਇਸ ਯਾਦਗਾਰ ਦਾ ਡਿਜ਼ਾਇਨ ਆਰਕੀਟੈਕਟ ਰੇਨੂੰ ਖੰਨਾ ਅਤੇ ਐਸੋਸੀਏਟਸ ਵੱਲੋਂ ਤਿਆਰ ਕੀਤਾ ਗਿਆ ਹੈ। ਇਹ ਸਮੁੱਚਾ ਯਾਦਗਾਰੀ ਕੰਪਲੈਕਸ ੧੧ ਮਹੀਨਿਆਂ ਵਿਚ ਬਣ ਕੇ ਤਿਆਰ ਹੋਇਆ ਹੈ।

## ਛੋਟਾ ਘੱਲੂਘਾਰਾ

ਗੁਰਦਾਸਪੁਰ ਜ਼ਿਲ੍ਹੇ ਦੇ ਕਾਹਨੂੰਵਾਨ ਛੰਭ ਵਿਚ ਛੋਟੇ ਘੱਲੂਘਾਰੇ ਦੀ ਯਾਦ ਉਸਾਰੀ ਗਈ ਹੈ। ਸੰਨ ੧੭੪੬ ਨੂੰ ਇਸ ਘੱਲੂਘਾਰੇ ਵਿਚ ਅੰਦਾਜ਼ਨ ੧੧੦੦੦ ਦੇ ਕਰੀਬ ਸਿੱਖ ਸ਼ਹੀਦ ਹੋਏ। ਇਸ ਛੋਟੇ ਘੱਲੂਘਾਰੇ ਦੌਰਾਨ ਸਿੱਖਾਂ ਦਾ ਬਹੁਤ ਵੱਡਾ ਨੁਕਸਾਨ ਹੋਇਆ। ਪਰ ਇਨ੍ਹਾਂ ਕੁਰਬਾਨੀਆਂ ਨੇ ਸਿੱਖ ਧਰਮ ਦੀ ਅਣਖ ਅਤੇ ਅਜ਼ਾਦੀ ਲਈ ਸੀਸ ਦੇਣ ਅਤੇ ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਉਣ ਦਾ ਜਜ਼ਬਾ ਵੀ ਪ੍ਰਬਲ ਕੀਤਾ। ਸਿੱਖੀ ਪ੍ਰਚੰਡ ਹੋ ਕੇ ਨਿਕਲੀ ਅਤੇ ਪੰਥ ਦੀ ਚੜ੍ਹਦੀ ਕਲਾ ਅਤੇ ਉੱਜਲੇ ਭਵਿੱਖ ਦੀ ਆਸ ਬੱਝੀ। ਇਹ 'ਸ਼ਹੀਦੀ ਯਾਦਗਾਰ' ੧੧ ਮਹੀਨੇ ਦੇ ਰੀਕਾਰਡ ਸਮੇਂ ਵਿਚ ੧੧.੫੯ ਕਰੋੜ ਰੁਪਏ ਦੀ ਲਾਗਤ ਨਾਲ ਉਸਾਰੀ ਗਈ ਹੈ। ਇਸ ਯਾਦਗਾਰ ਵਿਚ ਵੀ ਵੱਡੇ ਘੱਲੂਘਾਰੇ ਵਾਲੀਆਂ ਇਮਾਰਤਾਂ ਹੀ ਬਣਾਈਆਂ ਗਈਆਂ ਹਨ। ਛੋਟੀ ਨਾਨਕਸ਼ਾਹੀ ਇੱਟ ਦੀ ਵਰਤੋਂ ਕੀਤੀ ਗਈ ਹੈ। ਇਸ ਯਾਦਗਾਰ ਦਾ ਉਦਘਾਟਨ ੨੮ ਨਵੰਬਰ ੨੦੧੧ ਨੂੰ ਕੀਤਾ ਗਿਆ ਹੈ।

## ਵੱਡੇ ਘੱਲੂਘਾਰੇ ਦੀ ਯਾਦਗਾਰ ਕੁੱਪ ਰਹੀੜਾ

ਵੱਡਾ ਘੱਲੂਘਾਰਾ ਇਤਿਹਾਸ ਦੀਆਂ ਘਟਨਾਵਾਂ ਦੇ ਪ੍ਰਮੁੱਖ ਪੰਨੇ ਹਨ, ਜਦੋਂ ਸਿੱਖਾਂ ਨੂੰ ਸਮੂਹਿਕ ਤੌਰ 'ਤੇ ਸ਼ਹੀਦ ਕਰ ਕੇ ਉਨ੍ਹਾਂ ਦਾ ਬੀਜ ਨਾਸ ਕਰਨ ਦਾ ਯਤਨ ਕੀਤਾ ਗਿਆ। ਕਾਹਨੂੰਵਾਨ ਦੇ ਛੰਭ ਵਿਚ ੧੭੪੬ ਈ: ਨੂੰ ਛੋਟਾ ਘੱਲੂਘਾਰਾ ਅਤੇ ੫ ਫਰਵਰੀ, ੧੭੬੨ ਈ: ਵਿਚ ਕੁੱਪ-ਰਹੀੜੇ ਵਿਖੇ ਵੱਡਾ ਘੱਲੂਘਾਰਾ ਵਾਪਰਿਆ।

ਸਿੱਖ ਦੀਵਾਲੀ, ਵੈਸਾਖੀ ਜਾਂ ਉਸ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਜੁੜਦੇ ਸਨ, ਜਦੋਂ ਕੋਈ ਵੱਡਾ ਕੌਮੀ ਮਸਲਾ ਸਾਹਮਣੇ ਹੁੰਦਾ ਸੀ। ੧੭੬੧ ਈ: ਵਿਚ ਪੰਜਵੇਂ ਹਮਲੇ ਸਮੇਂ ਭਾਰਤ ਵਿਚ ਭਾਰੀ ਲੁੱਟ-ਮਾਰ ਤੋਂ ਬਾਅਦ ਜਦੋਂ ਅਹਿਮਦ ਸ਼ਾਹ ਅਬਦਾਲੀ ਪੰਜਾਬ ਵਿੱਚੋਂ ਲੰਘਿਆ ਸੀ ਤਾਂ ਉਸ ਨੂੰ ਸਿੱਖਾਂ ਦੇ ਵਿਰੋਧ ਦਾ ਭਾਰੀ ਸਾਹਮਣਾ ਕਰਨਾ ਪਿਆ ਸੀ। ਇਸੇ ਹਮਲੇ ਦੌਰਾਨ ਹੀ ਸਿੱਖਾਂ ਨੇ ਕੈਦ ਕਰ ਕੇ ਲਿਜਾਈਆਂ ਜਾ ਰਹੀਆਂ ੨੨੦੦ ਹਿੰਦੂ ਇਸਤਰੀਆਂ ਅਹਿਮਦ ਸ਼ਾਹ ਤੋਂ ਛੁਡਾ ਕੇ ਘਰੋ-ਘਰੀਂ ਪਹੁੰਚਾਈਆਂ ਸਨ। ਉਹ ਇਸ ਗੱਲੋਂ ਬਹੁਤ ਔਖਾ ਸੀ ਅਤੇ ਸਿੱਖਾਂ ਨੂੰ ਸਬਕ ਸਿਖਾਉਣਾ ਚਾਹੁੰਦਾ ਸੀ। ਪੰਜਾਬ ਵਿਚ ਕੁਝ ਲੋਕ ਅਹਿਮਦ ਸ਼ਾਹ ਲਈ ਸਿੱਖਾਂ ਦੀ ਮੁਖਬਰੀ ਕਰ ਰਹੇ ਸਨ, ਉਨ੍ਹਾਂ ਵਿੱਚੋਂ ਇਕ ਨਿਰੰਜਣੀ ਫਿਰਕੇ ਦਾ ਆਗੂ ਆਕੁਲ ਦਾਸ ਸੀ। ਸਿੱਖ ਮੁਖਬਰਾਂ ਨੂੰ ਸਬਕ ਸਿਖਾਉਣਾ ਚਾਹੁੰਦੇ ਸਨ। ਅਬਦਾਲੀ ਦੇ ਵਾਪਸ ਜਾਂਦਿਆਂ ਹੀ ਉਨ੍ਹਾਂ ਨੇ ਦੀਵਾਲੀ ਦੇ ਮੌਕੇ ਹੋਏ ਇਕੱਠ ਵਿਚ ਮੁਖਬਰਾਂ ਨੂੰ ਸਮਝਾਉਣ ਜਾਂ ਸਬਕ ਸਿਖਾਉਣ ਦਾ ਗੁਰਮਤਾ ਪਾਸ ਕਰ ਦਿੱਤਾ। ਉਸ ਸਮੇਂ ਦੇ ਪ੍ਰਮੁੱਖ ਸਿੱਖ ਸਰਦਾਰਾਂ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਆਕੁਲ ਦਾਸ ਨੂੰ ਸਿੱਖਾਂ ਦਾ ਫੈਸਲਾ ਸੁਣਾ ਕੇ ਉਸ ਨੂੰ ਸਮਝਾਉਣ ਦਾ ਯਤਨ ਕੀਤਾ ਪਰ ਉਸ 'ਤੇ ਕੋਈ ਅਸਰ ਨਾ ਹੋਇਆ। ਦੂਜੇ ਪਾਸੇ ਅਹਿਮਦ ਸ਼ਾਹ ਭਾਰਤ 'ਤੇ ਛੇਵੇਂ ਹਮਲੇ ਦੀ ਤਿਆਰੀ ਕਰ ਕੇ ਰੁਹਤਾਸ ਵਿਖੇ

ਪਹੁੰਚ ਚੁੱਕਾ ਸੀ। ਆਕੁਲ ਦਾਸ ਸਿੱਖਾਂ ਵਿਰੁੱਧ ਅਹਿਮਦ ਸ਼ਾਹ ਨੂੰ ਉੱਥੇ ਹੀ ਜਾ ਮਿਲਿਆ। ਸਿੱਖ ਮਲੇਰਕੋਟਲੇ ਦੇ ਲਾਗੇ ਦੇ ਪਿੰਡਾਂ ਵਿਚ ਇਕੱਠੇ ਹੋਣ ਲੱਗੇ। ਉੱਥੋਂ ਦੇ ਹਾਕਮ ਭੀਖਨ ਖਾਂ ਨੇ ਸਿੱਖਾਂ ਦੇ ਉਸ ਇਲਾਕੇ ਵਿਚ ਇਕੱਠੇ ਹੋਣ ਦੀ ਖਬਰ ਸਰਹਿੰਦ ਦੇ ਹਾਕਮ ਜ਼ੈਨ ਖਾਂ ਨੂੰ ਦਿੰਦੇ ਹੋਏ ਉਨ੍ਹਾਂ ਵਿਰੁੱਧ ਸਹਾਇਤਾ ਵੀ ਮੰਗੀ। ਜ਼ੈਨ ਖਾਂ ਅਹਿਮਦ ਸ਼ਾਹ ਵੇਲੇ ਸਰਹਿੰਦ ਦਾ ਗਵਰਨਰ ਸੀ। ਉਸ ਨੇ ਅਹਿਮਦ ਸ਼ਾਹ ਨੂੰ ਮਾਲਵੇ ਵੱਲ ਕੂਚ ਕਰਨ ਦੀ ਬੇਨਤੀ ਕੀਤੀ। ਜਿਹੜੀ ਕਿ ਤੁਰੰਤ ਪ੍ਰਵਾਨ ਕਰਦੇ ਹੋਏ ਉਸ ਨੂੰ ਹੁਕਮ ਦਿੱਤਾ ਗਿਆ ਕਿ ਉਹ ਸਿੱਖਾਂ ਦੇ ਖਿਲਾਫ ਜੰਗ ਛੇੜ ਕੇ ਉਨ੍ਹਾਂ ਨੂੰ ਉਲਝਾ ਲਵੇ ਅਤੇ ਉੱਥੋਂ ਹਿੱਲਣ ਨਾ ਦੇਵੇ।

ਸਿੱਖਾਂ ਦਾ ਦਲ ਮਲੇਰਕੋਟਲੇ ਦੇ ਲਾਗੇ ਕੁੱਪ ਪਿੰਡ ਵਿਚ ਇਕੱਠਾ ਹੋ ਰਿਹਾ ਸੀ ਕਿ ਅਹਿਮਦ ਸ਼ਾਹ ਦੇ ਜਰਨੈਲਾਂ ਨੇ ਉਨ੍ਹਾਂ 'ਤੇ ਹੱਲਾ ਬੋਲ ਦਿੱਤਾ। ਤੀਹ ਹਜ਼ਾਰ ਸਿੰਘਾਂ ਦੇ ਦਲ ਤੋਂ ਇਲਾਵਾ ਬੱਚੇ ਅਤੇ ਇਸਤਰੀਆਂ ਵੀ ਉੱਥੇ ਮੌਜੂਦ ਸਨ। ਖਾਲਸਾ ਜ਼ੈਨ ਖਾਂ ਅਤੇ ਉਸ ਦੀਆਂ ਫੌਜਾਂ ਦਾ ਟਾਕਰਾ ਕਰ ਰਿਹਾ ਸੀ ਕਿ ਅਹਿਮਦ ਸ਼ਾਹ ਦਾ ਭਾਰੀ ਲਸ਼ਕਰ ਵੀ ਉੱਥੇ ਆਣ ਪੁੱਜਾ। ਸਿੰਘਾਂ ਨੇ ਇਸਤਰੀਆਂ ਤੇ ਬੱਚਿਆਂ ਨੂੰ ਘੇਰੇ ਵਿਚ ਲੈ ਕੇ ਅਤੇ ਮਨੁੱਖੀ ਕਿਲ੍ਹਾ ਬਣਾ ਕੇ ਉਸ ਦਾ ਮੁਕਾਬਲਾ ਜਾਰੀ ਰੱਖਿਆ। ਸੁਲਤਾਨ-ਉਲ-ਕੌਮ ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਬਘੇਲ ਸਿੰਘ, ਸਰਦਾਰ ਸ਼ਾਮ ਸਿੰਘ, ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਆ, ਸ. ਤਾਰਾ ਸਿੰਘ ਗੈਬਾ ਆਦਿ ਸਰਦਾਰ ਸਾਰੀ ਸਥਿਤੀ ਦੀ ਸਖਤ ਨਿਗਰਾਨੀ ਕਰ ਰਹੇ ਸਨ। ਉਹ ਜਿੱਥੇ ਮੋਰਚਾ ਕਮਜ਼ੋਰ ਪੈਂਦਾ ਦੇਖਦੇ ਉੱਥੇ ਤੁਰੰਤ ਪਹੁੰਚ ਜਾਂਦੇ। ਲੜ ਰਹੀਆਂ ਫੌਜਾਂ ਨੂੰ ਨਾ ਕੇਵਲ ਹੱਲਾਸ਼ੇਰੀ ਦਿੰਦੇ ਬਲਕਿ ਆਪ ਅੱਗੇ ਹੋ ਕੇ ਦੁਸ਼ਮਣ ਦਾ ਮੁਕਾਬਲਾ ਕਰਦੇ। ਇਹ ਬੇਜੋੜ ਯੁੱਧ ਸੀ ਜਿਸ ਵਿਚ ਕੁਝ ਕੁ ਹਜ਼ਾਰ ਸਿੰਘਾਂ ਨੂੰ ਲੱਖਾਂ ਦੇ ਅਬਦਾਲੀ ਲਸ਼ਕਰ ਨਾਲ ਜੂਝਣਾ ਪੈ ਰਿਹਾ ਸੀ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੁਆਰਾ ਸਵਾ ਲੱਖ ਨਾਲ ਇਕ ਨੂੰ ਲੜਾਉਣ ਦੇ ਜੋਸ਼ ਵਿਚ ਹੀ ਉਹ ਦੁਸ਼ਮਣ ਨਾਲ ਅੜੇ ਹੋਏ ਸਨ। ਅਹਿਮਦ ਸ਼ਾਹ ਇਕ ਥਾਂ 'ਤੇ ਜੰਮ ਕੇ ਸਿੰਘਾਂ ਦਾ ਮੁਕਾਬਲਾ ਕਰਨਾ ਚਾਹੁੰਦਾ ਸੀ ਪਰ ਸਿੰਘਾਂ ਦੀ ਗਿਣਤੀ ਘੱਟ ਹੋਣ ਕਰਕੇ ਉਹ ਅਜਿਹੇ ਮੁਕਾਬਲੇ ਲਈ ਤਿਆਰ ਨਹੀਂ ਸਨ, ਦੂਜਾ ਉਨ੍ਹਾਂ ਦੇ ਦਲ ਨਾਲ ਇਸਤਰੀਆਂ ਅਤੇ ਬੱਚੇ ਵੀ ਸਨ ਜਿਨ੍ਹਾਂ ਨੂੰ ਉਹ ਦੁਸ਼ਮਣ ਤੋਂ ਬਚਾ ਕੇ ਰੱਖਣਾ ਚਾਹੁੰਦੇ ਸਨ। ਘੇਰਾ ਬਣਾ ਕੇ ਜੂਝਦੇ ਹੋਏ ਉਹ ਅੱਗੇ ਨੂੰ ਵਧ ਰਹੇ ਸਨ ਅਤੇ ਇਹ ਲੜਾਈ ਖੁੱਲ੍ਹੇ ਇਲਾਕੇ ਦੀ ਬਜਾਏ ਪਿੰਡਾਂ ਵਿਚ ਹੋਣ ਲੱਗੀ। ਕੁੱਪ, ਕੁਤਬਾ-ਬਾਹਮਣੀ ਅਤੇ ਗਹਿਲ ਆਦਿ ਪਿੰਡਾਂ ਵਿਚ ਹੋਈ ਲੜਾਈ ਬਹੁਤ ਭਿਆਨਕ ਸੀ। ਰਾਤ ਪੈ ਜਾਣ ਕਾਰਨ ਲੜਾਈ ਕੁਝ ਸ਼ਾਂਤ ਹੋਈ ਤਾਂ ਸਿੰਘਾਂ ਨੇ ਸ਼ਾਮ ਦੇ ਵੇਲੇ ਸੋ ਦਰੁ ਰਹਿਰਾਸ ਸਾਹਿਬ ਦੇ ਪਾਠ ਉਪਰੰਤ ਅਕਾਲ ਪੁਰਖ ਅੱਗੇ ਅਰਦਾਸ ਕੀਤੀ ਕਿ ਚਾਰ ਪਹਿਰ ਆਪ ਦੇ ਭਾਣੇ ਵਿਚ ਬਤੀਤ ਹੋਇਆ ਹੈ ਅਤੇ ਬਾਕੀ ਚਾਰ ਪਹਿਰ ਸੁੱਖਾਂ ਦਾ ਬਤੀਤ ਹੋਵੇ। ਪਿੰਡਾਂ ਦੇ ਲੋਕ ਅਬਦਾਲੀ ਦੀਆਂ ਫੌਜਾਂ ਦੇ

ਡਰ ਤੋਂ ਸਿੱਖਾਂ ਨੂੰ ਕੋਈ ਸਹਾਇਤਾ ਦੇਣ ਤੋਂ ਡਰ ਰਹੇ ਸਨ ਤਾਂ ਸਿੱਖਾਂ ਨੇ ਅੱਗੇ ਬਰਨਾਲੇ ਵੱਲ ਜਾਣ ਦਾ ਮਨ ਬਣਾ ਲਿਆ ਪਰ ਉੱਥੇ ਪੁੱਜਣ ਤੋਂ ਪਹਿਲਾਂ ਹੀ ਅਬਦਾਲੀ ਦੀਆਂ ਫੌਜਾਂ ਨੇ ਉਨ੍ਹਾਂ ਦਾ ਮਨੁੱਖੀ ਕਿਲ੍ਹੇ ਰੂਪੀ ਬਣਾਇਆ ਹੋਇਆ ਘੇਰਾ ਤੋੜ ਦਿੱਤਾ ਅਤੇ ਬੱਚਿਆਂ ਅਤੇ ਇਸਤਰੀਆਂ ਦਾ ਕਤਲੇਆਮ ਸ਼ੁਰੂ ਹੋ ਗਿਆ। ਬੱਚਿਆਂ ਅਤੇ ਇਸਤਰੀਆਂ ਸਮੇਤ ਲੱਗਭਗ ਤੀਹ ਹਜ਼ਾਰ ਸਿੱਖ ਇਸ ਲੜਾਈ ਵਿਚ ਸ਼ਹੀਦੀ ਪਾ ਗਏ। ਕੋਈ ਵੀ ਸਿੱਖ ਅਜਿਹਾ ਨਹੀਂ ਸੀ ਬਚਿਆ ਜਿਸ ਦੇ ਕੋਈ ਫੱਟ ਨਾ ਲੱਗਾ ਹੋਵੇ। ਹਰ ਇਕ ਸਿੰਘ ਨੇ ਆਪਣਾ ਪੂਰਾ ਤਾਣ ਲਾ ਕੇ ਇਹ ਯੁੱਧ ਲੜਿਆ ਅਤੇ ਸਿੰਘਾਂ 'ਤੇ ਕਾਬੂ ਪੈਂਦਾ ਨਾ ਵੇਖ ਕੇ ਅਹਿਮਦ ਸ਼ਾਹ ਬਰਨਾਲੇ ਵੱਲ ਚਲਾ ਗਿਆ। ਮੀਲਾਂ ਵਿਚ ਲੋਥਾਂ ਖਿੱਲਰੀਆਂ ਪਈਆਂ ਸਨ। ਸ਼ਹੀਦ ਹੋਏ ਸਿੰਘਾਂ ਦੇ ਸਿਰਾਂ ਦੇ ੫੦ ਗੱਡੇ ਭਰ ਕੇ ਅਹਿਮਦ ਸ਼ਾਹ ਲਾਹੌਰ ਲੈ ਗਿਆ ਅਤੇ ਉੱਥੇ ਜਾ ਕੇ ਉਸ ਨੇ ਉਨ੍ਹਾਂ ਸਿਰਾਂ ਦੇ ਮੀਨਾਰ ਉਸਾਰ ਦਿੱਤੇ।

'ਵੱਡਾ ਘੱਲੂਘਾਰਾ' ਦੇਸ਼ ਅਤੇ ਕੌਮ ਦੀ ਆਨ ਅਤੇ ਸ਼ਾਨ ਨੂੰ ਬਚਾਉਣ ਲਈ ਕੀਤੀਆਂ ਗਈਆਂ ਕੁਰਬਾਨੀਆਂ ਦਾ ਪ੍ਰਤੀਕ ਹੈ। ਅਜਿਹੇ ਯੋਧਿਆਂ ਦੀਆਂ ਕੁਰਬਾਨੀਆਂ ਸਦਕਾ ਹੀ ਅਸੀਂ ਆਪਣੀ ਵਿਰਾਸਤ 'ਤੇ ਮਾਣ ਕਰਦੇ ਹਾਂ। ਇਸ ਘੱਲੂਘਾਰੇ ਵਿਚ ਸ਼ਹੀਦ ਹੋਏ ਸਿੰਘਾਂ, ਸਿੰਘਣੀਆਂ, ਭੁਝੰਗੀਆਂ ਦੀ ਯਾਦ ਵਿਚ ਪੰਜਾਬ ਸਰਕਾਰ ਨੇ ਕੁੱਪ-ਰਹੀੜੇ ਵਿਖੇ ਇਕ ਯਾਦਗਾਰ ਨੂੰ ਸਥਾਪਿਤ ਕਰ ਕੇ ਕੌਮ ਨੂੰ ਬਹੁਤ ਵੱਡਾ ਤੋਹਫਾ ਦਿੱਤਾ ਹੈ ਤਾਂ ਕਿ ਉਨ੍ਹਾਂ ਦੀ ਕੁਰਬਾਨੀ ਨੂੰ ਸਦੀਵ-ਕਾਲ ਲਈ ਯਾਦ ਰੱਖਿਆ ਜਾ ਸਕੇ।

ਵੱਡੇ ਘੱਲੂਘਾਰੇ ਦੀ ਯਾਦਗਾਰ ਕੁੱਪ ਰਹੀੜਾ ਵਿਖੇ ਬਣਾਈ ਗਈ ਹੈ। ਇਸ ਘੱਲੂਘਾਰੇ ਵਿਚ ੩੦ ਤੋਂ ੩੫ ਹਜ਼ਾਰ ਸਿੰਘ ਸਿੰਘਣੀਆਂ ਸ਼ਹੀਦ ਹੋਏ। ਇਸ ਯਾਦਗਾਰ ਦਾ ਨਕਸ਼ਾ ਡਿਟੇਕਟਸ ਇੰਜੀਨਿਅਰਿੰਗ ਕੰਸਲਟੈਂਟ ਕੰਪਨੀ, ਨੋਇਡਾ ਵੱਲੋਂ ਤਿਆਰ ਕੀਤਾ ਗਿਆ ਹੈ। ਇਸ ਨੂੰ ਵਿਸ਼ਵ ਦੀ ਪ੍ਰਸਿੱਧ ਕੰਪਨੀ ਲਾਰਸਨ ਐਂਡ ਟਿਊਬਰੋ ਨੇ ਬਣਾਉਣ ਦੀ ਜ਼ਿੰਮੇਵਾਰੀ ਨਿਭਾਈ ਹੈ। ਇਸ ਯਾਦਗਾਰ ਦੇ ਮੁੱਖ ਗੇਟ ਤੇ ਦੋ ਗਾਰਡ ਰੂਮ, ਐਂਟਰੀ ਗੇਟ, ਟੂਰਿਸਟ ਸੂਚਨਾ ਕੇਂਦਰ, ਆਡੀਟੋਰੀਅਮ, ਵਿਸ਼ਾਲ ਅਜਾਇਬ ਘਰ ਅਤੇ ੧੦੦ ਫੁੱਟ ਉੱਚਾ ਸ਼ਹੀਦੀ ਟਾਵਰ ਤਿਆਰ ਕੀਤਾ ਗਿਆ ਹੈ। ਇਸ ਉਪਰ ੧੫ ਫੁੱਟ ਉੱਚਾ ਸਟੇਨਲੈੱਸ ਸਟੀਲ ਦਾ ਖੰਡਾ ਖਾਲਸੇ ਦੀ ਚੜ੍ਹਦੀ ਕਲਾ ਦੇ ਪ੍ਰਤੀਕ ਵਜੋਂ ਸੁਸ਼ੋਭਿਤ ਹੈ। ਦਸ ਏਕੜ ਵਿਚ ਇਸ ਯਾਦਗਾਰ 'ਤੇ ੨੦ ਕਰੋੜ ਰੁਪਏ ਖਰਚ ਹੋਏ ਹਨ। ਇਸ ਯਾਦਗਾਰ ਦਾ ਉਦਘਾਟਨ ੨੯ ਨਵੰਬਰ ੨੦੧੧ ਨੂੰ ਸ. ਪਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਵੱਲੋਂ ਕੀਤਾ ਗਿਆ। ਲੁਧਿਆਣਾ-ਮਲੇਰਕੋਟਲਾ ਮੇਨ ਸੜਕ ਤੋਂ ਥੋੜੀ ਹਟ ਕੇ ਬਣੀ ਇਹ ਮਾਣਮੱਤੀ ਯਾਦਗਾਰ ਇੱਥੇ ਆਉਣ ਵਾਲੇ ਯਾਤਰੂਆਂ, ਸੈਲਾਨੀਆਂ ਤੇ ਨਵੀਆਂ ਪੀੜ੍ਹੀਆਂ ਨੂੰ ਸਿੱਖ ਇਤਿਹਾਸ ਦਾ ਗੌਰਵ ਯਾਦ ਕਰਵਾਏਗੀ।

■

# ਪੰਜਾਬੀ ਕੋਸ਼ਕਾਰੀ ਨੂੰ ਭਾਈ ਕਾਨ੍ਹ ਸਿੰਘ ਨਾਭਾ ਦੀ ਦੇਣ

*-ਡਾ. ਜਗਮੇਲ ਸਿੰਘ ਭਾਠੂਆਂ**

'ਕੋਸ਼' ਸ਼ਬਦ ਦੀ ਵਰਤੋਂ ਭਾਰਤੀ ਸਾਹਿਤ ਵਿਚ ਪ੍ਰਾਚੀਨ ਕਾਲ ਤੋਂ ਹੁੰਦੀ ਆ ਰਹੀ ਹੈ। ਪ੍ਰਾਚੀਨ ਸਮਿਆਂ ਤੋਂ ਸੰਸਾਰ ਭਰ ਦੇ ਚਿੰਤਕਾਂ ਨੇ ਆਪਣੇ ਗਿਆਨ ਭੰਡਾਰ ਨੂੰ ਆਪੋ-ਆਪਣੀ ਭਾਸ਼ਾ ਦੇ ਗ੍ਰੰਥਾਂ ਵਿਚ ਸੰਕਲਿਤ ਕੀਤਾ ਹੈ। ਕੋਸ਼ਾਂ ਜਾਂ ਵਿਸ਼ਵ ਕੋਸ਼ਾਂ ਦੇ ਰੂਪ ਵਿਚ ਅਜਿਹੀ ਸਮੱਗਰੀ ਨੂੰ ਪ੍ਰਸਤੁਤ ਕਰਨ ਦੀ ਪਹਿਲ ਯੂਨਾਨੀ ਅਤੇ ਲਾਤੀਨੀ ਵਿਦਵਾਨਾਂ ਨੇ ਕੀਤੀ ਹੈ। ਕੋਸ਼ ਸਿਰਫ ਅੱਖਰ ਮਾਤ੍ਰਾ 'ਚ ਨੇਮਬੱਧ ਸ਼ਾਬਦਿਕ ਖਜ਼ਾਨਾ ਹੀ ਨਹੀਂ ਹੁੰਦਾ, ਸਗੋਂ ਇਹ ਅੰਤਰਭਾਸ਼ਾਈ ਸੰਚਾਰ ਸਮਰੱਥਾ ਨੂੰ ਵੀ ਕਾਇਮ ਕਰਦਾ ਹੈ। ਕੋਸ਼ ਅੰਤਰ-ਭਾਸ਼ਾ ਦੇ ਅੰਤਰ-ਸਭਿਆਚਾਰ ਦੀ ਸਾਂਝ ਨੂੰ ਵੀ ਉਲੀਕਦਾ ਹੈ। ਭਾਸ਼ਾ ਵਿਚ ਨਵੇਂ ਸ਼ਬਦਾਂ ਦੀ ਰਚਨਾ ਨਾਲ ਕਈ ਪੁਰਾਣੇ ਸ਼ਬਦਾਂ ਦੇ ਅਰਥ ਲੁਪਤ ਹੋ ਜਾਂਦੇ ਹਨ, ਕੋਸ਼ ਉਨ੍ਹਾਂ ਸ਼ਬਦਾਂ ਨੂੰ ਵੀ ਸੁਰੱਖਿਅਤ ਰੱਖਦਾ ਹੈ।

'ਕੋਸ਼' ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ਸੰਸਕ੍ਰਿਤ ਵਿਚ ਭਾਵੇਂ ਇਸ ਦੇ ਕਈ ਅਰਥ ਕੀਤੇ ਮਿਲਦੇ ਹਨ ਪਰੰਤੂ ਅੱਜਕਲ੍ਹ 'ਕੋਸ਼' ਸ਼ਬਦ ਦੇ ਅਧਿਕ ਪ੍ਰਚਲਿਤ ਅਰਥਾਂ ਮੁਤਾਬਿਕ, ਕੋਸ਼ ਇਕ ਅਜਿਹੀ ਕਿਤਾਬ ਹੈ, ਜਿਸ ਵਿਚ ਇਕ ਭਾਸ਼ਾ ਦੇ ਸ਼ਬਦਾਂ ਨੂੰ ਅੱਖਰ-ਕ੍ਰਮ ਵਿਚ ਰੱਖ ਕੇ, ਉਨ੍ਹਾਂ ਦੇ ਅਰਥ ਦਿੱਤੇ ਗਏ ਹੋਣ, ਅਤੇ ਉਨ੍ਹਾਂ ਸ਼ਬਦਾਂ ਦੇ ਸਬੰਧ ਵਿਚ ਮਹੱਤਵਪੂਰਨ ਜਾਣਕਾਰੀ ਇਕੱਠੀ ਕੀਤੀ ਗਈ ਹੋਵੇ।

ਭਾਰਤੀ ਸਾਹਿਤ ਵਿਚ ਕੋਸ਼ ਸ਼ਬਦ ਦੇ ਪੁਰਾਣੇ ਨਾਂ 'ਅਭਿਧਾਨ' ਅਤੇ 'ਨਿਘੰਟੂ' ਮਿਲਦੇ ਹਨ। ਸੰਸਕ੍ਰਿਤ ਹਿੰਦੀ ਕੋਸ਼ ਵਿਚ ਅਭਿਧਾਨ ਦੇ ਅਰਥ ਕਹਿਣਾ, ਬੋਲਣਾ, ਨਾਮ ਰੱਖਣਾ ਅਤੇ ਸੰਕੇਤ ਕਰਨਾ ਕੀਤੇ ਗਏ ਹਨ। ਵੈਦਿਕ ਸਾਹਿਤ ਵਿਚ ਕੋਸ਼ ਵਾਸਤੇ ਸਭ ਤੋਂ ਪ੍ਰਾਚੀਨ ਨਾਂ ਨਿਘੰਟੂ ਹੈ, ਜਿਸ ਵਿਚ ਵੇਦਾਂ ਦੀ ਵਿਆਖਿਆ ਲਈ ਸੰਸਕ੍ਰਿਤ ਸ਼ਬਦਾਂ ਦੇ ਪਰਿਆਇਵਾਚੀ ਸ਼ਬਦ ਲਿਖੇ ਗਏ। ਅਰੰਭ ਵਿਚ ਨਿਘੰਟੂ, ਅਜਿਹੇ ਕੋਸ਼ ਨੂੰ ਕਿਹਾ ਜਾਂਦਾ ਸੀ ਜਿਸ ਵਿਚ ਭਾਸ਼ਾ ਦੇ ਪੁਰਾਣੇ ਅਤੇ ਅਪ੍ਰਚਲਿਤ ਸ਼ਬਦਾਂ ਦੇ ਅਰਥ-ਵਿਵੇਚਨ ਕੀਤੇ ਗਏ ਹੁੰਦੇ, ਪਰੰਤੂ ਅੱਜਕਲ੍ਹ ਨਿਘੰਟੂ ਕਿਸੇ ਵਿਸ਼ੇਸ਼-ਵਿਸ਼ੇ ਦੀ ਵਿਵੇਚਨਾਤਮਕ ਸ਼ਬਦਾਵਲੀ ਦਾ ਵਾਚਕ ਹੋ ਗਿਆ ਹੈ ਜਿਵੇਂ ਵੈਦਿਕ ਨਿਘੰਟੂ ਆਦਿ।

'ਇਨਸਾਈਕਲੋਪੀਡੀਆ ਬ੍ਰਿਟੇਨਿਕਾ' ਅਤੇ 'ਕੌਨਸਾਈਜ਼ ਔਕਸਫੋਰਡ ਡਿਕਸ਼ਨਰੀ' ਅਨੁਸਾਰ ਅੰਗਰੇਜ਼ੀ ਵਿਚ ਇਸ ਪ੍ਰਕਾਰ ਦੀਆਂ ਰਚਨਾਵਾਂ ਲਈ ਡਿਕਸ਼ਨਰੀ, ਲੈਕਸੀਕਾਨ, ਗਲੌਸਰੀ ਅਤੇ ਥੇਸਾਰਸ ਸ਼ਬਦਾਂ ਦੀ ਵਰਤੋਂ ਕੀਤੀ ਜਾਂਦੀ

** ਕੋਆਰਡੀਨੇਟਰ, ਹਰੀਵ੍ਰਿਜੇਸ਼ ਕਲਚਰਲ ਫਾਊਂਡੇਸ਼ਨ, ਏ-੬੮ ਏ, ਫਤਿਹ ਨਗਰ, ਨਵੀਂ ਦਿੱਲੀ-੧੮. ਮੋ: ੦੯੮੭੧੩-੧੨੫੪੧*

ਹੈ। ਅਰਬੀ, ਫ਼ਾਰਸੀ ਅਤੇ ਉਰਦੂ ਵਿਚ ਸ਼ਬਦ-ਕੋਸ਼ ਨੂੰ ਲੁਗਾਤ ਕਹਿੰਦੇ ਹਨ।

ਸੰਸਕ੍ਰਿਤ ਭਾਸ਼ਾ ਦੇ ਸ਼ਬਦ, 'ਕੋਸ਼' ਦੀਆਂ ਮੁੱਖ ਤੌਰ ਤੇ ਦੋ ਵਿਉਂਤਪਤੀਆਂ ਦਿੱਤੀਆਂ ਗਈਆਂ ਹਨ। ਕੁਝ ਲੋਕਾਂ ਨੇ ਇਸ ਨੂੰ कुश (ਹਿੰਦੀ) ਧਾਤੂ ਨਾਲ ਜੋੜਿਆ ਹੈ ਤੇ ਕੁਝ ਨੇ कु ਨਾਲ। ਇਨ੍ਹਾਂ ਧਾਤੂਆਂ ਅਨੁਸਾਰ ਕੋਸ਼ ਦਾ ਅਰਥ ਮਿਲਣਾ, ਢੱਕਣਾ, ਘੇਰਨਾ ਆਪਣੇ ਆਪ ਵਿਚ ਰੱਖਣਾ ਆਦਿ ਤੋਂ ਲਿਆ ਜਾਂਦਾ ਹੈ। ਸੰਸਕ੍ਰਿਤ ਕੋਸ਼ਾਂ ਵਿਚ 'ਕੋਸ਼' ਦੀ ਪਰਿਭਾਸ਼ਾ ਇਸ ਤਰ੍ਹਾਂ ਦਿੱਤੀ ਹੈ:

'अर्थसहित शब्दसंकलनरपं कोशम्'

'ਕੋਸ਼' ਉਹ ਗ੍ਰੰਥ ਹੈ ਜਿਸ ਵਿਚ ਸ਼ਬਦ ਅਤੇ ਸ਼ਬਦਾਂ ਦੇ ਅਰਥ ਸੰਕਲਿਤ ਕੀਤੇ ਗਏ ਹੋਣ।

ਕੋਸ਼ਕਾਰ ਜੁਗਸਤਾ ਅਨੁਸਾਰ "ਕੋਸ਼ ਸਮਾਜਕ ਭਾਸ਼ਾਈ ਰੂਪਾਂ ਦੀ ਬਕਾਇਦਾ ਢੰਗ ਨਾਲ ਬਣਾਈ ਸੂਚੀ ਹੈ, ਜਿਸ ਵਿਚ ਸ਼ਬਦਾਂ ਨੂੰ ਸੰਬੰਧਿਤ ਭਾਸ਼ਾ-ਸਮੁਦਾਇ ਦੇ ਭਾਸ਼ਾਈ ਵਿਵਹਾਰ ਤੋਂ ਇਕੱਤਰ ਕੀਤਾ ਜਾਂਦਾ ਹੈ ਅਤੇ ਲੇਖਕ ਉਨ੍ਹਾਂ ਉੱਤੇ ਇਸ ਪ੍ਰਕਾਰ ਟਿੱਪਣੀ ਕਰਦਾ ਹੈ ਕਿ ਪਾਠਕ ਹਰੇਕ ਸ਼ਬਦ ਦੇ ਅਰਥ ਜਾਣ ਲੈਂਦਾ ਹੈ।"

ਰਾਜਗੋਪਾਲਨ ਮਿਆਰੀ ਅਨੁਸਾਰ "ਇਕ ਸ਼ਬਦ ਕੋਸ਼ ਨੂੰ ਇਕ ਸ਼ਬਦ ਬਾਰੇ ਤਿੰਨ ਤਰ੍ਹਾਂ ਦੀ ਸੂਚਨਾ ਦੇਣੀ ਚਾਹੀਦੀ ਹੈ - ਇਸ ਨੂੰ ਸ਼ਬਦ ਦਾ ਵਰਣਨ ਕਰਨਾ ਚਾਹੀਦਾ ਹੈ, ਇਸ ਦਾ ਇਤਿਹਾਸ ਦਰਸਾਉਣਾ ਚਾਹੀਦਾ ਹੈ ਅਤੇ ਇਸ ਦੀ ਉਸੇ ਜਾਂ ਹੋਰ ਉਪਭਾਸ਼ਾ ਦੇ ਸਮਰੂਪ ਜਾਂ ਸਮਅਰਥਕ ਸ਼ਬਦਾਂ ਨਾਲ ਤੁਲਨਾ ਕਰਨੀ ਚਾਹੀਦੀ ਹੈ।"

ਭਾਈ ਕਾਨ੍ਹ ਸਿੰਘ ਨਾਭਾ ਨੇ 'ਕੋਸ਼' ਸ਼ਬਦ ਦੇ ੧੨ ਅਰਥ ਕੀਤੇ ਹਨ।

ਪੁਰਾਣੇ ਸਮਿਆਂ ਵਿਚ ਭਾਵੇਂ ਕੋਸ਼ਾਂ ਦੀਆਂ ਬਹੁਤੀਆਂ ਕਿਸਮਾਂ ਨਹੀਂ ਸਨ, ਪਰ ਵਰਤਮਾਨ ਸਮੇਂ ਵਿਚ ਵਿੱਦਿਆ ਵਿਸਥਾਰ ਦੇ ਬਹੁਪੱਖੀ ਹੋ ਜਾਣ ਦੇ ਕਾਰਨ ਅਨੇਕ ਕਿਸਮਾਂ ਦੇ ਛਪੇ ਕੋਸ਼ ਮਿਲਦੇ ਹਨ ਜਿਵੇਂ ਕਿ, ਸ਼ਬਦ ਕੋਸ਼, ਲਘੂ ਕੋਸ਼, ਗਿਆਨ ਕੋਸ਼, ਜੀਵਨੀ ਕੋਸ਼, ਉਪ ਬੋਲੀ ਕੋਸ਼, ਮੁਹਾਵਰਿਆਂ ਤੇ ਅਖਾਉਤਾਂ ਦੇ ਕੋਸ਼, ਵੱਖ-ਵੱਖ ਵਿਸ਼ਿਆਂ ਦੇ ਕੋਸ਼, ਬਹੁ ਅਰਥ ਕੋਸ਼, ਸਮਅਰਥ ਕੋਸ਼, ਵਿਸ਼ਵਕੋਸ਼ ਆਦਿ।

'ਵਿਸ਼ਵਕੋਸ਼' ਦੀ ਪਰਿਭਾਸ਼ਾ ਦਾ ਘੇਰਾ ਉਲੀਕਦਿਆਂ ਯੂਨਾਨੀ ਵਿਦਵਾਨਾਂ ਤੇ ਚਿੰਤਕਾਂ ਨੇ ਇਸ ਨੂੰ ਵਿੱਦਿਆ ਦੀ ਸੰਪੂਰਨ ਪ੍ਰਣਾਲੀ ਮੰਨਿਆ ਹੈ। ਅੰਗਰੇਜ਼ੀ ਵਿਚ 'ਵਿਸ਼ਵਕੋਸ਼' ਨੂੰ 'ਇਨਸਾਈਕਲੋਪੀਡੀਆ' (encyclopaedia) ਕਿਹਾ ਜਾਂਦਾ ਹੈ। ਵਿਦਵਾਨਾਂ ਅਨੁਸਾਰ, ਅੰਗਰੇਜ਼ੀ ਵਿਚ 'ਇਨਸਾਈਕਲੋਪੀਡੀਆ' ਸ਼ਬਦ ਦੀ ਵਰਤੋਂ ਪਹਿਲੀ ਵਾਰ ਟਾਮਸ ਈਲੀਅਟ ਨੇ ੧੫੩੧ ਈ: ਵਿਚ ਸੰਕਲਿਤ ਆਪਣੀ ਰਚਨਾ 'The Governour' ਵਿਚ ਕੀਤੀ। ਫਰਾਂਸੀਸੀ ਭਾਸ਼ਾ ਵਿਚ ਇਸ ਸ਼ਬਦ ਦਾ ਪ੍ਰਯੋਗ ਪਹਿਲੀ ਵਾਰ ੧੫੩੩ ਈ: ਵਿਚ ਹੋਇਆ ਮਿਲਦਾ ਹੈ। ਪ੍ਰਾਚੀਨ ਕਾਲ

ਤੋਂ ਹੀ ਇਸ ਸ਼ਬਦ ਦੀ ਵਰਤੋਂ ਕੇਵਲ ਅਜਿਹੀਆਂ ਪੁਸਤਕਾਂ ਲਈ ਹੁੰਦੀ ਆ ਰਹੀ ਹੈ ਜੋ ਮਨੁੱਖ ਨੂੰ ਸਰਬਪੱਖੀ ਗਿਆਨ ਪ੍ਰਦਾਨ ਕਰਦੀਆਂ ਹਨ। ਪਿਛਲੀਆਂ ਤਿੰਨ ਸਦੀਆਂ ਵਿਚ ਵਿਸ਼ਵਕੋਸ਼ ਰਚਨਾ ਨੇ ਸਾਰਥਕ ਪ੍ਰਗਤੀ ਕੀਤੀ ਹੈ। ਸਰਬ-ਪੱਖੀ ਸੰਪੂਰਨ ਗਿਆਨ ਪ੍ਰਣਾਲੀ ਦੇ ਆਧਾਰ ਵਾਲੇ ਅਨੇਕ ਉੱਤਮ ਵਿਸ਼ਵਕੋਸ਼ ਵਿਦਵਾਨਾਂ ਵੱਲੋਂ ਸੰਕਲਿਤ ਕੀਤੇ ਗਏ ਹਨ ਜਿਨ੍ਹਾਂ ਵਿੱਚੋਂ ਵਿਸ਼ੇਸ਼ ਤੌਰ 'ਤੇ ਵਰਨਣਯੋਗ ਇਹ ਹਨ: ਨਿਊ ਇੰਟਰਨੈਸ਼ਨਲ ਇਨਸਾਈਕਲੋਪੀਡੀਆ, ਚੈਂਬਰਜ਼ ਇਨਸਾਈਕਲੋਪੀਡੀਆ, ਇਨਸਾਈਕਲੋਪੀਡੀਆ, ਅਮੈਰੀਕਾਨਾ, ਐਮੇਰੀਕਨ ਪੀਪਲਜ਼ ਇਨਸਾਈਕਲੋ-ਪੀਡੀਆ, ਕੋਲੀਅਰਜ਼ ਇਨਸਾਈਕਲੋਪੀਡੀਆ, ਇਨਸਾਈਕਲੋਪੀਡੀਆ ਰੀਲਿਜ਼ਨ ਐਂਡ ਐਥਿਕਸ, ਇਨਸਾਈਕਲੋਪੀਡੀਆ ਆਫ ਸਿੱਖਇਜ਼ਮ ਅਤੇ ਇਨਸਾਈਕਲੋ-ਪੀਡੀਆ ਬ੍ਰਿਟੇਨਿਕਾ। ਭਾਈ ਕਾਨ੍ਹ ਸਿੰਘ ਰਚਿਤ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' (ਸਿੱਖ ਲਿਟਰੇਚਰ ਦਾ ਇਨਸਾਈਕਲੋਪੀਡੀਆ) ਉਪਰੋਕਤ ਇਨਸਾਈਕਲੋ-ਪੀਡੀਆ ਵਰਗਾ ਹੀ ਮਹੱਤਵ ਰੱਖਦਾ ਹੈ।

ਇੱਕੋ ਵਿਸ਼ੇ 'ਤੇ ਸਰਬਪੱਖੀ ਗਿਆਨ ਦੇਣ ਵਾਲੇ ਪ੍ਰਾਚੀਨ ਭਾਰਤੀ ਗ੍ਰੰਥਾਂ ਵਿਚ ਭਰਤਮੁਨੀ ਦਾ ਨਾਟਯ ਸ਼ਾਸਤ੍ਰ, ਕੌਟਲਯ ਦਾ ਅਰਥ ਸ਼ਾਸਤ੍ਰ ਅਤੇ ਪਾਣਿਨੀ ਦਾ ਵਿਆਕਰਣ ਵਿਸ਼ਵਕੋਸ਼ ਵੰਨਗੀ ਦੀਆਂ ਰਚਨਾਵਾਂ ਹਨ। ਆਈਨ-ਏ-ਅਕਬਰੀ ਅਤੇ ਤੁਜ਼ਕ-ਏ-ਜਹਾਂਗੀਰੀ ਆਦਿ ਹਵਾਲਾ ਪੁਸਤਕਾਂ ਵਿਚ ਇਨ੍ਹਾਂ ਦੇ ਰਚਨ ਦੇ ਸਮੇਂ ਦੀ ਸਰਬਪੱਖੀ ਗਿਆਨ ਸਮੱਗਰੀ ਸੰਕਲਿਤ ਮਿਲਦੀ ਹੈ। ਸਮਕਾਲੀ ਭਾਰਤੀ ਭਾਸ਼ਾਵਾਂ ਵਿੱਚੋਂ ਸਰਵ ਪ੍ਰਥਮ ਵਿਸ਼ਵਕੋਸ਼ ਸ੍ਰੀ ਨਗੇਂਦਰ ਨਾਥ ਵਸੂ ਰਚਿਤ 'ਬੰਗਲਾ ਵਿਸ਼ਵਕੋਸ਼' ਹੈ। ਸ੍ਰੀਧਰ ਵੰਕਟੇਸ਼ਕੇਤਕਰ ਦੀ ਅਗਵਾਈ ਹੇਠ ਤਿਆਰ ਹੋਇਆ 'ਮਰਾਠੀ ਵਿਸ਼ਵਕੋਸ਼' ਅਤੇ ਨਾਗਰੀ ਪ੍ਰਚਾਰਿਣੀ ਸਭਾ, ਵਾਰਾਨਸੀ ਵੱਲੋਂ ਤਿਆਰ ਕੀਤਾ 'ਹਿੰਦੀ ਵਿਸ਼ਵਕੋਸ਼' ਇਸ ਕਿਸਮ ਦੀਆਂ ਕੁਝ ਹੋਰ ਰਚਨਾਵਾਂ ਹਨ।

ਪੰਜਾਬੀ ਭਾਸ਼ਾ ਵਿਚ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਰਚਿਆ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਵਿਸ਼ਵਕੋਸ਼ ਦੀ ਰੂਪ ਰੇਖਾ ਦੀ ਝਲਕ ਪ੍ਰਸਤੁਤ ਕਰਦਾ ਹੈ। ਇਸ ਤੋਂ ਉਪਰੰਤ ਡਾ. ਸ. ਸ.ਵਣਜਾਰਾ (ਬੇਦੀ) ਰਚਿਤ 'ਪੰਜਾਬੀ ਲੋਕਧਾਰਾ ਵਿਸ਼ਵਕੋਸ਼' ਅਤੇ ਭਾਸ਼ਾ ਵਿਭਾਗ ਪੰਜਾਬ ਵੱਲੋਂ ਪ੍ਰਕਾਸ਼ਿਤ 'ਪੰਜਾਬੀ ਵਿਸ਼ਵਕੋਸ਼' ਇਸ ਵੰਨਗੀ ਦੀਆਂ ਕੁਝ ਹੋਰ ਪ੍ਰਮੁੱਖ ਰਚਨਾਵਾਂ ਹਨ।

ਕੋਸ਼ਕਾਰੀ, ਬੋਲੀ ਨਾਲ ਸੰਬੰਧਿਤ ਅਜਿਹਾ ਮਹੱਤਵਪੂਰਨ ਵਿਗਿਆਨ ਹੈ ਜੋ ਸ਼ਬਦ ਦੇ ਮੂਲ ਦੀ ਖੋਜ ਕਰਦਾ ਹੈ ਅਤੇ ਸ਼ਬਦ ਹੀ ਭਾਸ਼ਾ ਦੀ ਸਮੱਗਰੀ ਹੁੰਦੇ ਹਨ। ਕੋਸ਼ ਵਿਗਿਆਨ ਦੱਸਦਾ ਹੈ ਕਿ ਕਿਸੇ ਸ਼ਬਦ ਨੇ ਜਨਮ ਕਿੱਥੇ ਲਿਆ ਹੈ ਅਤੇ ਜਨਮ ਤੋਂ ਲੈ ਕੇ ਹੁਣ ਤਕ ਇਸ ਨੇ ਕੀ-ਕੀ ਰੂਪ ਬਦਲੇ ਹਨ ਅਤੇ ਇਨ੍ਹਾਂ ਦੇ ਅਰਥਾਂ ਨੇ ਕੀ-ਕੀ ਤਬਦੀਲੀਆਂ ਦੇਖੀਆਂ ਹਨ।

ਵਿਦਵਾਨਾਂ ਅਨੁਸਾਰ ਰਿਗਵੇਦ ਦੀ ਰਚਨਾ ਪੰਜਾਬ ਵਿਚ ਦਰਿਆ ਰਾਵੀ, ਬਿਆਸ ਤੇ ਸਤਲੁਜ ਦੇ ਕੰਢਿਆਂ ਉੱਤੇ ਰਿਖੀਆਂ ਦੇ ਮਿਲਵੇਂ ਯਤਨਾਂ ਨਾਲ ਮੰਤਰਾਂ ਦੇ ਰੂਪ ਵਿਚ ਹੋਈ ਤੇ 'ਵੈਦਿਕ ਨਿਘੰਟੂ' ਦੇ ਰੂਪ ਵਿਚ ਵੇਦਾਂ ਦੇ ਸ਼ਬਦ-ਕੋਸ਼ੀ ਹੁਨਰ ਦਾ ਅਰੰਭ ਵੀ ਇੱਥੋਂ ਹੀ ਹੋਇਆ। ਕੋਸ਼ਕਾਰੀ ਦੇ ਮੁਢਲੇ ਰੂਪ ਨਿਘੰਟੂ ਤੋਂ ਲੈ ਕੇ ਅੱਜਤਕ ਪੰਜਾਬੀ ਕੋਸ਼ਕਾਰੀ ਕਈ ਪੜਾਵਾਂ ਨੂੰ ਪਾਰ ਕਰ ਚੁੱਕੀ ਹੈ। ਪੰਜਾਬੀ ਕੋਸ਼ਕਾਰੀ ਦੇ ਖੇਤਰ ਵਿਚ ਵੱਖ-ਵੱਖ ਸਮਿਆਂ ਦੇ ਪ੍ਰਭਾਵ ਅਧੀਨ ਕੋਸ਼ ਰਚੇ ਜਾਂਦੇ ਰਹੇ। ਪਹਿਲੇ ਪੜਾਅ ਅਧੀਨ ਸੰਸਕ੍ਰਿਤ ਅਤੇ ਫ਼ਾਰਸੀ ਕੋਸ਼ਾਂ ਨੂੰ ਆਧਾਰ ਬਣਾ ਕੇ ਰਚੇ ਗਏ ਹੱਥ-ਲਿਖਤ ਕੋਸ਼ਾਂ ਦੀ ਰਚਨਾ ਮੱਧ ਕਾਲ ਦੇ ਪੰਜਾਬੀ ਸਾਹਿਤ ਨੂੰ ਸਮਝਣ ਦੇ ਆਸ਼ੇ ਤੋਂ ਹੋਈ। ਦੂਜੇ ਪੜਾਅ ਵਿਚ ਅੰਗਰੇਜ਼ਾਂ ਦੇ ਪ੍ਰਭਾਵ ਅਧੀਨ ਉਨ੍ਹਾਂ ਦੀਆਂ ਲੋੜਾਂ ਦੇ ਸੰਦਰਭ ਵਿਚ ਕਈ ਇਕ-ਭਾਸ਼ਾਈ ਅਤੇ ਦੋ-ਭਾਸ਼ਾਈ ਕੋਸ਼ ਹੋਂਦ ਵਿਚ ਆਏ। ਇੱਥੇ ਇਹ ਸੰਕੇਤ ਕਰ ਦੇਣਾ ਵੀ ਉਚਿਤ ਹੋਵੇਗਾ ਕਿ ਪੰਜਾਬੀ ਵਿਚ ਸ਼ਬਦ-ਕੋਸ਼ੀ ਹੁਨਰ ਦਾ ਮੁੱਢ ਲੁਧਿਆਣੇ ਦੇ ਕ੍ਰਿਸ਼ਚੀਅਨ ਮਿਸ਼ਨ ਦੇ ਸਦਕੇ ਪੰਜਾਬੀ ਅੰਗਰੇਜ਼ੀ ਡਿਕਸ਼ਨਰੀ (ਸੰਨ ੧੮੫੪ ਈ:) ਤੋਂ ਬੱਝਿਆ। ੧੮੪੧ ਈ: ਵਿਚ ਇੱਥੇ ਈਸਾਈ ਮਿਸ਼ਨ ਨੇ ਮਤਾ ਪਾਸ ਕੀਤਾ ਕਿ ਪੰਜਾਬੀ ਦੀ ਇਕ ਡਿਕਸ਼ਨਰੀ ਬਣਾਈ ਜਾਵੇ। ਡਿਕਸ਼ਨਰੀ ਲਈ ਸ਼ਬਦਾਂ ਦਾ ਸੰਗ੍ਰਹਿ ਰੈਵ. ਨੀਊਟਨ ਨੇ ਸ਼ੁਰੂ ਕੀਤਾ ਅਤੇ ਸੰਪਾਦਨ ਦਾ ਕੰਮ ਰੈਵ. ਐਲ ਜਾਨਵੀਰ ਨੇ ਕੀਤਾ।

ਈਸਾਈ ਮਿਸ਼ਨਰੀਆਂ ਤੋਂ ਬਾਅਦ ਸ਼ਬਦ-ਕੋਸ਼ੀ ਹੁਨਰ ਨੂੰ ਪ੍ਰਫੁਲਿਤ ਕਰਨ ਲਈ ਸਿੰਘ ਸਭਾ ਲਹਿਰ ਦੇ ਮੋਢੀਆਂ ਨੇ ਸੰਨ ੧੮੮੦ ਤੋਂ ੧੯੦੦ ਈ: ਤਕ ਭਰਪੂਰ ਯੋਗਦਾਨ ਪਾਇਆ। ਸਿੰਘ ਸਭਾ ਲਹਿਰ ਦੇ ਮੋਢੀਆਂ ਵਿੱਚੋਂ ਭਾਈ ਮਈਆ ਸਿੰਘ ਕ੍ਰਿਤ 'ਦ ਪੰਜਾਬੀ ਡਿਕਸ਼ਨਰੀ', ਜੋ ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼, ਲਾਹੌਰ ਦੀ ਸੰਨ ੧੮੯੫ ਈ: ਦੀ ਪ੍ਰਕਾਸ਼ਨਾ ਹੈ, ਇਸ ਸਬੰਧ ਵਿਚ ਇਕ ਅਹਿਮ ਦਰਜਾ ਰੱਖਦੀ ਹੈ। ਇਨ੍ਹਾਂ ਪੰਜਾਬੀ ਅੰਗਰੇਜ਼ੀ ਡਿਕਸ਼ਨਰੀਆਂ ਤੋਂ ਇਲਾਵਾ ਬਿਹਾਰੀ ਲਾਲ ਪੁਰੀ ਕ੍ਰਿਤ 'ਅਨੇਕਾਰਥੀ ਕੋਸ਼' (੧੮੭੮ ਈ:), ਸਾਧੂ ਗੁਰਦਿੱਤ ਸਿੰਘ ਕ੍ਰਿਤ 'ਚਕਿਤਸਾ ਕੋਸ਼' (੧੮੮੮ ਈ:), ਬਿਸ਼ਨ ਦਾਸ ਉਦਾਸੀ ਕ੍ਰਿਤ 'ਕੋਸ਼ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ' (੧੮੯੯ ਈ:), ਪੰਡਤ ਤਾਰਾ ਸਿੰਘ ਨਰੋਤਮ ਕ੍ਰਿਤ 'ਗੁਰ ਗਿਰਾਰਥ ਕੋਸ਼', (੧੮੯੬ ਈ:), ਸਾਧੂ ਸੁਤੇ ਪ੍ਰਕਾਸ਼ ਕ੍ਰਿਤ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਯਾਯ' (੧੮੯੮ ਈ:), ਗਿਆਨੀ ਚੰਦਾ ਸਿੰਘ ਕ੍ਰਿਤ 'ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ' (੧੯੦੨ ਈ:), ਸਾਲਿਗ ਰਾਮ ਬਜਾਜ ਕ੍ਰਿਤ 'ਐਂਗਲੋ ਗੁਰਮੁਖੀ ਡਿਕਸ਼ਨਰੀ' (੧੮੯੭ ਈ:), ਗਿਆਨੀ ਹਜ਼ਾਰਾ ਸਿੰਘ ਕ੍ਰਿਤ, ਸ੍ਰੀ ਗੁਰੂ ਗ੍ਰੰਥ ਕੋਸ਼ (੧੮੯੯ ਈ:) ਅਤੇ ਬਿਸ਼ਨ ਦਾਸ ਪੁਰੀ ਕ੍ਰਿਤ 'ਪੰਜਾਬੀ ਸ਼ਬਦ ਭੰਡਾਰ' (੧੯੨੨ ਈ:) ਆਪਣੀ ਕਿਸਮ ਦੇ ਪਹਿਲੇ ਨਮੂਨੇ ਹਨ, ਜਿਨ੍ਹਾਂ ਰਾਹੀਂ

ਪੰਜਾਬੀ ਜ਼ਬਾਨ ਵਿਚ ਪੰਜਾਬੀ ਸ਼ਬਦ ਕੋਸ਼ੀ ਹੁਨਰ ਦਾ ਮੁੱਢ ਬੱਝਿਆ।

ਉਪਰੋਕਤ ਸ਼ਬਦ ਕੋਸ਼ਾਂ ਦੇ ਲਿਖਣ ਢੰਗ ਤੋਂ ਪ੍ਰੇਰਨਾ ਲੈ ਕੇ, ਭਾਈ ਕਾਨ੍ਹ ਸਿੰਘ ਨਾਭਾ ਨੇ ਪੰਜਾਬੀ ਸਾਹਿਤ ਤੇ ਗੁਰਬਾਣੀ ਦੇ ਸ਼ਬਦਾਂ ਨੂੰ ਲੈ ਕੇ ਇਕ ਵੱਡਾ ਕੋਸ਼ ਰਚਿਆ, ਜੋ ਹੁਣ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਦੇ ਰੂਪ ਵਿਚ ਉਪਲਬਧ ਹੈ।

ਪੰਜਾਬੀ ਕੋਸ਼ਕਾਰੀ ਵਿਚ ਵਿਸ਼ਵ-ਕੋਸ਼ ਦੇ ਨਾਂ ਨਾਲ ਪਛਾਣੀ ਜਾਣ ਵਾਲੀ ਪਹਿਲੀ ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਰਚਿਤ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਹੈ। ਇਸ ਕੋਸ਼ ਦੀ ਤਿਆਰੀ ਦਾ ਕੰਮ ੧੯੦੦ ਈ: ਵਿਚ ਬੀਜ-ਰੂਪ ਵਿਚ ਅਰੰਭ ਹੋ ਗਿਆ ਸੀ ਜਦੋਂ ਭਾਈ ਕਾਨ੍ਹ ਸਿੰਘ ਨਾਭਾ ਨੇ ਪ੍ਰਾਪਤ 'ਗੁਰ ਗਿਰਾਰਥ ਕੋਸ਼' (ਰਚਿਤ ਪੰਡਤ ਤਾਰਾ ਸਿੰਘ ਨਰੋਤਮ) ਅਤੇ 'ਸ੍ਰੀ ਗੁਰੂ ਗ੍ਰੰਥ ਕੋਸ਼' (ਰਚਿਤ ਭਾਈ ਹਜ਼ਾਰਾ ਸਿੰਘ) ਵਿਚ ਦਰਜ ਹੋਣੋਂ ਰਹਿ ਗਏ ਸ਼ਬਦਾਂ ਦਾ ਕੋਸ਼ ਤਿਆਰ ਕਰਨ ਦੀ ਯੋਜਨਾ ਬਣਾਈ। ਇਸ ਕੋਸ਼ ਲਈ ਇਕੱਤਰ ਸਮੱਗਰੀ ਦਾ ਜਦੋਂ ਸੰਪਾਦਨ ਤੇ ਸੰਕਲਨ ਹੋਣ ਲੱਗਾ ਤਾਂ 'ਇਨਸਾਈਕਲੋਪੀਡੀਆ ਬ੍ਰਿਟੇਨਿਕਾ' ਨੇ ਭਾਈ ਸਾਹਿਬ ਨੂੰ ਬਹੁਤ ਪ੍ਰੇਰਿਆ ਤੇ ਪ੍ਰਭਾਵਿਤ ਕੀਤਾ ਅਤੇ ਉਨ੍ਹਾਂ ਨੇ ਫੈਸਲਾ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦਾ ਕੋਸ਼ ਤਿਆਰ ਕਰਨ ਦੀ ਥਾਂ ਸਿੱਖ ਸਾਹਿਤ ਦਾ ਕੋਸ਼ ਤਿਆਰ ਕੀਤਾ ਜਾਵੇ। 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਇਸ ਯਤਨ ਦੇ ਸਿੱਟੇ ਵਜੋਂ ਸਿਰਜਿਆ ਗਿਆ। ਵਿਗਿਆਨਕ ਲੀਹਾਂ ਉੱਤੇ ਤਿਆਰ ਕੀਤੇ ਗਏ ਇਸ ਅਦੁੱਤੀ ਹਵਾਲਾ ਗ੍ਰੰਥ ਲਈ ਭਾਈ ਸਾਹਿਬ ਨੂੰ ੧੪-੧੫ ਸਾਲ ਦੀ ਕਠਿਨ ਤਪੱਸਿਆ ਅਤੇ ਅਣਥੱਕ ਮਿਹਨਤ ਕਰਨੀ ਪਈ। ਇਸ ਨੂੰ ਲਿਖਣਾ ਸੰਨ ੧੯੧੨ ਵਿਚ ਅਰੰਭ ਕੀਤਾ, ਸੰਨ ੧੯੨੬ ਵਿਚ ਮੁਕੰਮਲ ਹੋਇਆ ਅਤੇ ਸੰਨ ੧੯੩੦ ਈ: ਵਿਚ ਦਰਬਾਰ ਪਟਿਆਲਾ ਵੱਲੋਂ ਛਾਪ ਕੇ ਪ੍ਰਕਾਸ਼ਿਤ ਕੀਤਾ ਗਿਆ। ਪਹਿਲੇ ਐਡੀਸ਼ਨ ਦੀਆਂ ਕਾਪੀਆਂ ਖਤਮ ਹੋਣ ਤੋਂ ਬਾਅਦ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਨੇ ਇਸ ਦੇ ਅਕਾਰ ਨੂੰ ਸੰਖੇਪ ਕਰ ਕੇ ਛਪਵਾਇਆ। ਕੋਸ਼ ਦੇ ਅਖੀਰ ਵਿਚ ਬਹੁਤ ਸਾਰੇ ਨਵੇਂ ਵਾਧੇ (ਜੋ ਭਾਈ ਸਾਹਿਬ ਨੇ ਆਪਣੀ ਜ਼ਿੰਦਗੀ ਦੇ ਅੰਤਲੇ ਦਿਨਾਂ ਵਿਚ ਇਕੱਠੇ ਕੀਤੇ ਸਨ) ਕ੍ਰਮ ਅਨੁਸਾਰ ਅੰਤਿਕੇ ਵਿਚ ਦਿੱਤੇ ਗਏ ਹਨ।

ਭੂਮਿਕਾ ਵਿਚ ਭਾਈ ਸਾਹਿਬ ਨੇ ਦੱਸਿਆ ਹੈ ਕਿ "ਸੰਮਤ ੧੯੬੩ ਵਿਚ ਮੈਂ ਦਸਮ ਗ੍ਰੰਥ ਦਾ ਪਾਠ ਸ਼ੁਰੂ ਕੀਤਾ ਅਤੇ ਉਸ ਦੀ ਸਮਾਪਤੀ ਪਿੱਛੋਂ ਭਾਈ ਗੁਰਦਾਸ ਜੀ ਦੀ ਰਚਨਾ, ਭਾਈ ਨੰਦ ਲਾਲ ਜੀ ਦੀ ਰਚਨਾ, ਸਰਬਲੋਹ ਪ੍ਰਕਾਸ਼, ਗੁਰੁ ਸੋਭਾ, ਭਾਈ ਮਨੀ ਸਿੰਘ ਜੀ ਦੀਆਂ ਸਾਖੀਆਂ, ਗੁਰ ਮਹਿਮਾ ਪ੍ਰਕਾਸ਼, ਗੁਰੁ ਬਿਲਾਸ, ਗੁਰੁ ਨਾਨਕ ਪ੍ਰਕਾਸ਼, ਗੁਰ ਪ੍ਰਤਾਪ ਸੂਰਯ, ਪੰਥ ਪ੍ਰਕਾਸ਼, ਜਨਮ ਸਾਖੀਆਂ, ਗੁਰੁ ਪਦ ਪ੍ਰੇਮ ਪ੍ਰਕਾਸ਼, ਰਹਿਤਨਾਮੇ, ਗੁਰਬਾਣੀ ਦੇ ਟੀਕੇ ਅਤੇ ਅਨੇਕ ਇਤਿਹਾਸ ਯਥਾਕ੍ਰਮ ਪੜ੍ਹ ਕੇ ਸ਼ਬਦ ਨੋਟ ਕੀਤੇ ਅਤੇ ਸ਼ਬਦ ਗਯਾਨ ਸਬੰਧੀ ਸਾਰੇ ਅੰਗਾਂ ਤੇ ਪੂਰਨ ਵਿਚਾਰ ਕਰ ਕੇ

ਸਮੇਂ-ਸਮੇਂ ਪੁਰ ਸ਼ਿਰੋਮਣਿ ਵਿਦਵਾਨਾਂ ਨਾਲ ਸੰਮਤਿ ਮਿਲਾ ਕੇ ਅਨੇਕ ਸ਼ਬਦਾਂ ਦੇ ਯਥਾਰਥ ਅਰਥ ਅਤੇ ਭਾਵ ਲੱਭਣ ਵਿਚ ਸਫਲਤਾ ਪ੍ਰਾਪਤ ਕੀਤੀ।" ਮਹਾਨ ਕੋਸ਼ ਵਿਚ ਬਨਸਪਤੀ, ਔਸ਼ਧਾਂ, ਛੰਦਾਂ, ਸੰਗੀਤ ਆਦਿ ਸੰਕੇਤਾਂ ਦੀ ਮੁਫ਼ੀਦ ਵਿਆਖਿਆ ਦੇ ਨਾਲ-ਨਾਲ, ਗੁਰਦੁਆਰਿਆਂ, ਜੁਗਰਾਫ਼ੀਏ, ਸਾਇੰਸ, ਇਤਿਹਾਸਿਕ ਨਾਵਾਂ ਅਤੇ ਵੱਖ-ਵੱਖ ਧਰਮਾਂ ਨਾਲ ਸੰਬੰਧਿਤ ਸ਼ਬਦ ਅਤੇ ਹਵਾਲੇ ਲੈ ਕੇ ਉਨ੍ਹਾਂ ਦੀ ਵਿਸਤ੍ਰਿਤ ਵਿਆਖਿਆ ਕੀਤੀ ਹੈ। ਮਹਾਨ ਕੋਸ਼ ਦੇ ਸ਼ਬਦਾਂ ਨੂੰ ਮੋਟੇ ਤੌਰ 'ਤੇ ਨਿਮਨ ਲਿਖਤ ਸ਼੍ਰੇਣੀਆਂ ਵਿਚ ਵੰਡ ਸਕਦੇ ਹਾਂ।

੧. ਗੁਰਬਾਣੀ ਤੇ ਸਿੱਖ ਸਾਹਿਤ ਨਾਲ ਸੰਬੰਧਿਤ ਸ਼ਬਦਾਵਲੀ।
੨. ਪੁਰਾਤਨ ਭਾਰਤੀ ਇਤਿਹਾਸਿਕ, ਮਿਥਿਹਾਸਿਕ, ਧਾਰਮਿਕ ਤੇ ਨੈਤਿਕ ਸੰਕਲਪਾਤਮਕ ਸ਼ਬਦਾਵਲੀ।
੩. ਭੂਗੋਲਿਕ ਸ਼ਬਦਾਵਲੀ।
੪. ਬਨਸਪਤੀ ਤੇ ਚਕਿਤਸਾ ਸਬੰਧੀ ਸ਼ਬਦਾਵਲੀ।
੫. ਪੁਰਾਤਨ ਸੰਗੀਤ, ਖਗੋਲ ਆਦਿ ਸਬੰਧੀ ਸ਼ਬਦਾਵਲੀ।
੬. ਨਾਵਾਂ ਤੇ ਥਾਵਾਂ ਬਾਰੇ ਸ਼ਬਦਾਵਲੀ।
੭. ਆਮ ਸ਼ਬਦਾਵਲੀ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਉਪਰੋਕਤ ਕਿਸਮ ਦੀ ਸ਼ਬਦਾਵਲੀ ਦੇ ਅਰਥਾਂ ਨੂੰ ਦੱਸਣ ਲਈ ਭਾਈ ਸਾਹਿਬ ਨੂੰ ਰਿਗਵੇਦ ਤੋਂ ਲੈ ਕੇ ਆਪਣੇ ਸਮੇਂ ਤਕ ਦੇ ਭਾਰਤੀ ਇਤਿਹਾਸ, ਮਿਥਿਹਾਸ, ਧਾਰਮਿਕ ਤੇ ਨੈਤਿਕ ਗ੍ਰੰਥਾਂ ਦਾ ਗਹਿਰਾ ਅਧਿਐਨ ਕਰਨਾ ਪਿਆ ਹੋਵੇਗਾ, ਪਰ ਗੁਰਮਤਿ ਨਾਲ ਸੰਬੰਧਿਤ ਸ਼ਬਦਾਵਲੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਹੀ ਪ੍ਰਮਾਣ ਲਈ ਵਰਤਿਆ ਹੈ। ਇਸ ਪੱਖੋਂ ਭਾਈ ਸਾਹਿਬ ਇਕ ਮਿਹਨਤੀ ਤੇ ਲਗਨ ਵਾਲੇ ਪੰਜਾਬੀ-ਸੇਵੀ ਸਨ।

ਕੋਸ਼ਕਾਰੀ ਦੇ ਧਰਮ ਵਿਚ ਪੂਰਾ ਉਤਰਨ ਲਈ ਭਾਈ ਸਾਹਿਬ ਨੂੰ ਕਈ ਕੰਮ ਕਰਨੇ ਪਏ ਜਿਵੇਂ ਸ਼ਬਦ ਇਕੱਤਰ ਕਰਨੇ, ਉਨ੍ਹਾਂ ਨੂੰ ਵਰਣ-ਮਾਲਾ/ਮੁਹਾਰਨੀ ਅਨੁਸਾਰ ਤਰਤੀਬ ਦੇਣੀ, ਦੁੱਤਾਂ ਤੇ ਸੰਯੁਕਤਾਂ ਨੂੰ ਹਰ ਥਾਂ ਪ੍ਰਵਾਨ ਕ੍ਰਮ ਅਨੁਸਾਰ ਟਿਕਾਉਣਾ, ਇਕ-ਇਕ ਸ਼ਬਦ ਦੀ ਵਿਉਂਤਪਤੀ ਦੱਸਣੀ, ਹਰ ਸ਼ਬਦ ਦੇ ਸਾਰੇ ਅਰਥ ਸੂਚੀ-ਬੱਧ ਕਰਨੇ, ਹਰ ਅਰਥ ਭੇਦ ਲਈ ਉਦਾਹਰਨ ਜੁਟਾਉਣੇ, ਸਿੱਖ ਸਾਹਿਤ ਵਿਚ ਪ੍ਰਾਹੁਣੀ ਬਣ ਕੇ ਆਈ ਹਰ ਬੋਲੀ ਦੇ ਤਦਭਵ ਤੇ ਤਤਸਮ ਸ਼ਬਦਾਂ ਦਾ ਪਤਾ ਦੇਣਾ, ਸੰਨ-ਸੰਮਤ, ਗਿਣਤੀ-ਮਿਣਤੀ ਅਕਾਰ, ਸਥਿਤੀ ਆਦਿ ਦੱਸਣ ਵੇਲੇ, ਵੱਧ ਤੋਂ ਵੱਧ ਨਿਸ਼ਚਿਤ ਸੂਚਨਾ ਦੇਣੀ ਤੇ ਘੱਟ ਤੋਂ ਘੱਟ ਸ਼ਬਦਾਂ ਦੀ ਵਰਤੋਂ ਨਾਲ ਜ਼ਿਆਦਾ ਤੋਂ ਜ਼ਿਆਦਾ ਸੰਪੂਰਨਤਾ ਲਿਆਉਣ ਦਾ ਯਤਨ ਕਰਨਾ ਆਦਿ।

ਮਹਾਨ ਕੋਸ਼ ਦੀ ਤਿਆਰੀ ਲਈ ਭਾਈ ਸਾਹਿਬ ਨੂੰ ਕਿੰਨੀ ਮਿਹਨਤ ਕਰਨੀ

ਪਈ, ਇਸ ਦਾ ਅੰਦਾਜ਼ਾ ਭਾਈ ਸਾਹਿਬ ਵੱਲੋਂ ਲਿਖੀਆਂ ਮਹਾਨ ਕੋਸ਼ ਨਾਲ ਸੰਬੰਧਿਤ ਕੁਝ ਚਿੱਠੀਆਂ ਤੋਂ ਵੀ ਲਾਇਆ ਜਾ ਸਕਦਾ ਹੈ। ਭਾਈ ਕਾਨ੍ਹ ਸਿੰਘ ਵੱਲੋਂ ਭਾਈ ਮੋਹਨ ਸਿੰਘ (ਵੈਦ) ਵੱਲ ਮਹਾਨ ਕੋਸ਼ ਦੀ ਮਦਦ ਕਰਨ ਬਾਰੇ ਲਿਖੀਆਂ ਕੁਝ ਚਿੱਠੀਆਂ ਇਸ ਪ੍ਰਕਾਰ ਹਨ:

੧. "ਪਰਮ ਮਿਤ੍ਰ ਪੰਥ ਰਤਨ ਜੀ, ਆਪ ਦਾ ਕ੍ਰਿਪਾ ਪੱਤ੍ਰ ੮ ਦਾ ਪੁੱਜਾ, ਅਤਯੰਤ ਧੰਨਵਾਦ ਹੈ। ਮੈਂ ਘਰ ਜਾ ਕੇ ਸਰਦੀਆਂ ਵਿਚ ਰੋਗਾਂ ਦੀ ਨਾਮਾਵਲੀ ਭੇਜਾਂਗਾ, ਅਰ ਆਪ ਦੀ ਸਹਾਯਤਾ ਤੋਂ ਲਾਭ ਉਠਾਵਾਂਗਾ। ਏਹ ਆਪ ਦੀ ਪਹਿਲੀ ਚਿੱਠੀ ਹੈ ਜਿਸ ਵਿਚ ਮੈਂ ਸਹਾਯਤਾ ਬਾਬਤ ਪੜ੍ਹਿਆ ਹੈ, ਨਹੀਂ ਤਾਂ ਅੱਜ ਤੋੜੀ ਜਿਤਨੇ ਸੱਜਨਾਂ ਨੂੰ ਆਖਿਆ ਹੈ ਸਭ ਵੱਲੋਂ 'ਨਾਂਹ' ਪਦ ਹੀ ਪਹੁੰਚਿਆ ਹੈ।"....

**ਆਪ ਦਾ ਪ੍ਰੇਮੀ, ਕਾਨ੍ਹ ਸਿੰਘ।**

੨. ਮੰਡੀ ਫੂਲ ਤੋਂ ੨੦ ਅਪ੍ਰੈਲ ੧੯੨੦ ਨੂੰ ਵੈਦ ਜੀ ਵੱਲ ਚਿੱਠੀ ਲਿਖੀ: "ਮੇਰੇ ਪਰਮ ਪ੍ਰੇਮੀ ਜੀ, ਦਸਮ ਗ੍ਰੰਥ ਦੇ ੪੦੪ ਚਰਿਤ੍ਰ ਵਿਚ ਜੋ ਰੋਗ ਆਏ ਹਨ ਤਥਾ ਗੁਰ ਪ੍ਰਤਾਪ ਸੂਰਯ ਵਿਚ ਜੋ ਆਏ ਹਨ ਉਹ ਮੈਂ ਨੋਟ ਕਰ ਕੇ ਭੇਜਦਾ ਹਾਂ। ਆਪ ਦੀ ਧਰਮ ਕ੍ਰਿਪਾਲਤਾ ਹੋਊ ਜੇ ਇਨ੍ਹਾਂ ਦੇ ਨਿਦਾਨ, ਲੱਛਣ, ਉਪਾਯ,ਪਥ, ਕੁਪਥ ਲਿਖਣ ਦੀ ਖੇਚਲ ਕਰੋਗੇ। ਆਪ ਨੇ ਜੋ ਗੁਰਬਾਣੀ ਵਿਚ ਹੋਰ ਰੋਗ ਦੇਖੇ ਹੋਣ ਉਹ ਵੀ ਸ਼ਾਮਲ ਕਰ ਦੇਣੇ। ਮੇਰੇ ਲਾਇਕ ਕੋਈ ਸੇਵਾ ਹੋਵੇ ਤਾਂ ਬਿਨਾਂ ਆਗਯਾ ਕਰਨੀ।"

**ਆਪ ਦਾ ਪ੍ਰੇਮੀ, ਕਾਨ੍ਹ ਸਿੰਘ।**

੩. ਲੌਂਗ ਵੀਊ ਡਲਹੌਜ਼ੀ ਤੋਂ ੪ ਸਤੰਬਰ ੧੯੨੦ ਨੂੰ ਲਿਖੀ ਚਿੱਠੀ ਵਿਚ ਭਾਈ ਕਾਨ੍ਹ ਸਿੰਘ ਹੋਰੀਂ ਵੈਦ ਜੀ ਨੂੰ ਦੱਸਦੇ ਹਨ ਕਿ ਉਹ ਸਿੱਖ ਲਿਟਰੇਚਰ ਦਾ ਇਨਸਾਈਕਲੋਪੀਡੀਆ ਤਿਆਰ ਕਰ ਰਹੇ ਹਨ:

"ਪਰਮ ਪ੍ਰੇਮੀ ਜੀ, ਕ੍ਰਿਪਾ ਪਤ੍ਰ ੩੧ ਜੁਲਾਈ ਦਾ ਮਿਲਿਆ, ਅਤਯੰਤ ਧੰਨਯਵਾਦ ਹੈ। ਰੋਗਾਂ ਦੇ ਨਾਮ ਕੋਸ਼ ਦੇ ਕ੍ਰਮ ਨਾਲ ਲਿਖਣੇ ਹਨ। ਅਰ ਉਨ੍ਹਾਂ ਦੇ ਅਗੇ ਨਿਦਾਨ, ਇਲਾਜ, ਲੱਛਣ ਇਹ ਤਿੰਨ ਦਰਜ ਕਰਣੇ ਹਨ। ਯਥਾ–ਜਵਰ... ਇਸ ਦੇ ਹੋਣ ਦਾ ਇਹ ਕਾਰਣ ਹੈ। ਤਾਪ ਦੇ ਚਿੰਨ੍ਹ ਏਹ ਹਨ। ਇਸ ਦਾ ਉਪਾਯ ਏਹ ਹੈ ਇਤਿਯਾਦਿ।

ਆਪ ਜਾਣਦੇ ਹੋ ਕਿ ਮੇਰਾ ਕੋਸ਼ ਸਿੱਖ ਲਿਟ੍ਰੇਚਰ ਦਾ ਇਨਸਾਈਕਲੋਪੀਡੀਆ ਹੈ। ਇਸ ਵਾਸਤੇ ਇਸ ਵਿਚ ਪੂਰਨ ਨਿਰਣਯ ਲੋੜੀਂਦਾ ਹੈ। ਮੇਰੇ ਯੋਗ ਸੇਵਾ ਲਿਖਣੀ।"

**ਪਰਮ ਸਨੇਹੀ, ਕਾਨ੍ਹ ਸਿੰਘ।**

ਵੈਦ ਮੋਹਨ ਸਿੰਘ ਜੀ ਵੱਲੋਂ ਭਾਈ ਸਾਹਿਬ ਨੂੰ 'ਮਹਾਨ ਕੋਸ਼' ਦੀ ਤਿਆਰੀ ਲਈ ਕਿਹੋ ਜਿਹਾ ਸਹਿਯੋਗ ਮਿਲਿਆ, ਇਸ ਬਾਰੇ ਭਾਈ ਮੋਹਨ ਸਿੰਘ ਵੈਦ ਦੀਆਂ

ਨਿੱਜੀ ਡਾਇਰੀਆਂ (੧੯੨੨-੨੩ ਈ:) ਵਿਚ ਨੋਟ ਇਸ ਤਰ੍ਹਾਂ ਦਰਜ ਹਨ:

| | |
|---|---|
| ੨੪-੫-੨੨ | ਕੋਸ਼ ਵਾਸਤੇ ਕੁਝ ਮਜ਼ਮੂਨ ਛਾਂਟ ਕੀਤੇ ੪ ਘੰਟੇ ਲਾ ਕੇ। |
| ੮-੬-੨੨ | ੩ ਘੰਟੇ ਤੋਂ ਵੱਧ ਸਮਾਂ ਕੋਸ਼ ਸ. ਕਾਨ੍ਹ ਸਿੰਘ ਜੀ ਵਾਸਤੇ ਲੱਗਾ। |
| ੮-੬-੨੨ | ਕੁਝ ਸਮਾਂ ਕੋਸ਼ ਦੇ ਕੰਮ 'ਤੇ ਲੱਗਾ। |
| ੨੦-੬-੨੨ | ੩ ਘੰਟੇ ਦੇ ਕਰੀਬ ਕੋਸ਼ ਦਾ ਕੰਮ ਲਿਖਯਾ। |
| ੨੧-੬-੨੨ | ੧੧ ਤੋਂ ੪ ਤਕ ਕੋਸ਼ ਦਾ ਕੰਮ ਕੀਤਾ। |
| ੨੨-੬-੨੨ | ੧੨ ਤੋਂ ੪ ਤਕ ਕੋਸ਼ ਦਾ ਕੰਮ ਕੀਤਾ। |
| ੮-੭-੨੨ | ੩ ਘੰਟੇ ਤਕ ਕੋਸ਼ ਦਾ ਕੰਮ ਕੀਤਾ। |
| ੧੪-੭-੨੨ | ੪ ਘੰਟੇ ਤਕ ਕੋਸ਼ ਦਾ ਕੰਮ ਕੀਤਾ। |
| ੧੯-੭-੨੨ | ੩ ਤੋਂ ੭ ਤਕ ਕੋਸ਼ ਦਾ ਕੰਮ ਕੀਤਾ। |
| ੨੦-੭-੨੨ | ਕੋਸ਼ ਦਾ ਕੰਮ ਕੁਝ ਚਿਰ ਕੀਤਾ। |
| ੨੧-੭-੨੨ | ੫ ਘੰਟੇ ਦੇ ਕਰੀਬ ਕੋਸ਼ ਦੇ ਕੰਮ ਤੇ ਲੱਗਾ। ਫੇਰ ਗੁਰੂ ਕਾ ਬਾਗ ਆਦਿ ਦੇ ਮੋਰਚੇ ਕਾਰਨ ਸਮਾਂ ਨਹੀਂ ਮਿਲਿਆ। |
| ੧੨-੩-੨੩ | ਸ. ਕਾਨ੍ਹ ਸਿੰਘ ਜੀ ਦੇ ਕੋਸ਼ ਦਾ ਕੁਝ ਕੰਮ ਕੀਤਾ। |
| ੧੩-੩-੨੩ | ਕੁਝ ਕੰਮ ਕੋਸ਼ ਦਾ ਕੀਤਾ। |
| ੧੪-੩-੨੩ | ਕੁਝ ਘੰਟੇ ਕੋਸ਼ ਦਾ ਕੰਮ ਕੀਤਾ। |
| ੨੦-੩-੨੩ | ੩ ਘੰਟੇ ਦੇ ਕਰੀਬ ਕੋਸ਼ ਦਾ ਕੰਮ ਕੀਤਾ। |
| ੨੧-੩-੨੩ | ੩ ਘੰਟੇ ਦੇ ਕਰੀਬ ਕੋਸ਼ ਦਾ ਕੰਮ ਕੀਤਾ। |
| ੨੩-੩-੨੩ | ਕੋਸ਼ ਦਾ ਕੰਮ ਪੰਜ ਘੰਟੇ ਦੇ ਕਰੀਬ ਕੀਤਾ। |
| ੨੪-੩-੨੩ | ਕੋਸ਼ ਦਾ ਕੰਮ ਪੰਜ ਘੰਟੇ ਦੇ ਕਰੀਬ ਕੀਤਾ। |
| ੨੫-੩-੨੩ | ਸ. ਕਾਨ੍ਹ ਸਿੰਘ ਜੀ ਦੇ ਕੋਸ਼ ਦਾ ਕੰਮ ਮੁਕੰਮਲ ਕੀਤਾ। |

ਭਾਈ ਕਾਨ੍ਹ ਸਿੰਘ ਨੇ ਵੈਦ ਮੋਹਨ ਸਿੰਘ ਜੀ ਪਾਸੋਂ ੭੨ ਰੋਗਾਂ ਬਾਰੇ ਜਾਣਕਾਰੀ ਮੰਗੀ ਸੀ, ਇਨ੍ਹਾਂ ਰੋਗਾਂ ਵਿੱਚੋਂ ੩੬ ਰੋਗਾਂ ਬਾਰੇ ਪੂਰਨ ਨਿਰਣੇ ਸਹਿਤ ਲਿਖ ਕੇ ਵੈਦ ਜੀ ਨੇ ਜਦ ਰਜਿਸਟ੍ਰੀ ਪੈਕਟ ਦੁਆਰਾ ਲੇਖ ਭੇਜੇ ਤਾਂ ਭਾਈ ਕਾਨ੍ਹ ਸਿੰਘ ਨੇ ਪ੍ਰਸ਼ੰਸਾ ਅਤੇ ਪ੍ਰਸੰਨਤਾ ਭਰੀ ਚਿੱਠੀ ਇਸ ਤਰ੍ਹਾਂ ਲਿਖੀ:

"ਪਰਮ ਸਨੇਹੀ ਪੰਥ ਰਤਨ ਜੀ, ਆਪ ਦਾ ਭੇਜਿਆ ਰਜਿਸਟਰਡ ਪੈਕਟ ਮਿਲਿਆ, ਜਿਸ ਵਿਚ ਆਪ ਨੇ ੩੬ ਰੋਗਾਂ ਦਾ ਨਿਰਣਯ ਲਿਖਿਆ ਹੈ। ਇਸ ਨੂੰ ਪੜਹ ਕੇ ਚਿੱਤ ਪ੍ਰਸੰਨ ਹੋਯਾ। ਮੈਨੂੰ ਜੇਹੀ ਆਸ ਸੀ ਆਪ ਨੇ ਉਹੋ ਜਿਹਾ ਹੀ ਲਿਖਿਆ ਹੈ। ਮੈਂ ਅਤਿਅੰਤ ਧੰਨਯਵਾਦੀ ਅਤੇ ਕ੍ਰਿਤਗਯ ਹਾਂ। ਯਕੀਨ ਹੈ ਮੇਰੇ ਘਰ ਪਹੁੰਚਣ ਸਮਯ ਤੀਕ ਆਪ ਸਾਰੇ ਰੋਗ ਸਮਾਪਤ ਕਰ ਦੇਓਗੇ। ......ਆਪ ਸਿੱਖਾਂ

ਵਿਚ ਪਹਿਲੇ ਸੱਜਣ ਹੋ ਜਿਨ੍ਹਾਂ ਤੋਂ ਮੈਨੂੰ ਮੇਰੇ ਮਹਾਨ ਕੰਮ ਵਿਚ ਸਹਾਯਤਾ ਮਿਲੀ ਹੈ, ਬੱਡੇ ਬੱਡੇ ਪ੍ਰੇਮੀਆਂ ਨੇ ਕੇਵਲ ਵਾਕਯ ਰਚਨਾ ਨਾਲ ਹੀ ਹਾਸਯ ਮਾਤ੍ਰ ਸਹਾਯਤਾ ਕਰੀ ਹੈ। ਮੇਰੇ ਉਚਿਤ ਸੇਵਾ ਬਿਨਾਂ ਸ਼ੰਕਾ ਲਿਖਣੀ। ''

**ਆਪ ਦਾ ਪ੍ਰੇਮੀ, ਕਾਨ੍ਹ ਸਿੰਘ।**

ਉਪਰੋਕਤ ਚਰਚਾ ਤੋਂ ਭਾਵ ਇਹ ਹੈ ਕਿ ਮਹਾਨ ਕੋਸ਼ ਵਿਚ ਰੋਗਾਂ ਬਾਰੇ ਦਰਜ ਜਾਣਕਾਰੀ ਨੂੰ ਇਕੱਠਾ ਕਰਨ ਲਈ ਭਾਈ ਕਾਨ੍ਹ ਸਿੰਘ ਨੂੰ ਬੜਾ ਸਮਾਂ ਅਤੇ ਦਿਮਾਗ ਖਰਚ ਕਰਨਾ ਪਿਆ। ਰੋਗਾਂ ਸਬੰਧੀ ਲੇਖ ਲਿਖਣ ਵਿਚ ਭਾਈ ਸਾਹਿਬ ਨੇ ਬੁਦਿਆਲਾ ਨਿਵਾਸੀ ਵੈਦ ਧਰਮ ਸਿੰਘ ਪਾਸੋਂ ਵੀ ਮਦਦ ਲਈ ਅਤੇ ਹੋਰਨਾਂ ਅਲੱਗ-ਅਲੱਗ ਵਿਸ਼ਿਆਂ ਨਾਲ ਸੰਬੰਧਿਤ ਵਿਦਵਾਨਾਂ ਪਾਸੋਂ ਵੀ ਇਸੇ ਤਰ੍ਹਾਂ ਵਾਰ-ਵਾਰ ਚਿੱਠੀ ਪੱਤਰ ਦੁਆਰਾ ਵੱਧ ਤੋਂ ਵੱਧ ਸੂਚਨਾਵਾਂ ਹਾਸਲ ਕੀਤੀਆਂ। ਇਸ ਬਾਰੇ ਭਾਈ ਕਾਨ੍ਹ ਸਿੰਘ ਨੇ ਮਹਾਨ ਕੋਸ਼ ਦੀ ਭੂਮਿਕਾ ਵਿਚ ਪ੍ਰੇਮ ਭਰੇ ਸ਼ਬਦਾਂ ਨਾਲ ਧੰਨਵਾਦ ਵੀ ਕੀਤਾ ਹੈ।

ਮਹਾਨ ਕੋਸ਼ ਵਿਚ ਸ਼ਬਦਾਂ ਦੀ ਪੇਸ਼ਕਾਰੀ ਦਾ ਕ੍ਰਮ ਕੇਵਲ ਅੱਖਰਾਂ ਅਨੁਸਾਰ ਹੀ ਨਹੀਂ, ਮਾਤ੍ਰਾ ਅਨੁਸਾਰ ਵੀ ਰੱਖਿਆ ਹੈ ਜਿਵੇਂ: ਅਉ...ਅਉਸਰ...ਅਉਹਾਰ... ਅਉਖ...ਅਉਖਦ...ਅਉਗੁਣ...ਅਉਘਟ.... ਅਉਚਰ...ਆਸਣ...ਐਬ...ਔਖਦੀ... ਅੰਸ ਆਦਿ।

ਕੋਸ਼ ਵਿਚ ਸੰਸਕ੍ਰਿਤ, ਅੰਗਰੇਜ਼ੀ, ਹਿੰਦੀ, ਅਰਬੀ, ਫ਼ਾਰਸੀ ਤੋਂ ਤਤਸਮ, ਅਰਧ ਤਤਸਮ, ਤਦਭਵ, ਮਿਸ਼੍ਰਿਤ, ਅਨੁਕਰਣ, ਪ੍ਰਤਿ ਧ੍ਵਨਿ, ਸਾਂਕੇਤਿਕ ਅਤੇ ਸੰਕਿਪਤ ਰੂਪ ਵਿਚ ਲਏ ਗਏ ਸਾਰੇ ਸ਼ਬਦਾਂ ਨੂੰ ਅੱਖਰ-ਕ੍ਰਮ ਅਨੁਸਾਰ ਆਪੋ ਆਪਣੀ ਥਾਂ ਰੱਖਿਆ ਗਿਆ ਹੈ। ਇਕ ਮੁੱਖ ਸ਼ਬਦ ਨੂੰ ਪਰਾਤੀਪਦਕ ਅਤੇ ਧਾਤੂ ਵਜੋਂ ਲੈ ਕੇ ਉਸ ਦੇ ਨਾਲ ਹੀ ਉਸ ਤੋਂ ਸੰਗਿਆ, ਵਿਸ਼ੇਸ਼ਣ, ਕ੍ਰਿਆ, ਅਵਯ, ਪ੍ਰਤਿਐ ਆਦਿ ਜੋੜ ਕੇ ਰੂਪਾਂਤਰਿਤ ਅਤੇ ਵਿਉਂਤਪਤ ਹੋਏ ਰੂਪਾਂ ਨਾਲ ਹੀ ਅੱਖਰ ਕ੍ਰਮ ਦੇ ਆਧਾਰ ਤੇ ਮੁੱਖ ਸ਼ਬਦ ਵਜੋਂ ਲਿਆ ਗਿਆ ਹੈ। ਸ਼ਬਦ ਦੀ ਮਾਤ੍ਰਾ ਉੱਪਰ ਬਿੰਦੀ ਆਉਣ ਵਾਲੇ ਸ਼ਬਦਾਂ ਨੂੰ ਅੱਖਰ-ਕ੍ਰਮ ਤੋਂ ਬਾਹਰ ਨਹੀਂ, ਸਗੋਂ ਬਿੰਦੀ ਨੂੰ ਕੋਈ ਮਹੱਤਵ ਨਾ ਦੇ ਕੇ ਸ਼ਬਦਾਂ ਨੂੰ ਆਪਣੇ ਬਣਦੇ ਕ੍ਰਮ ਅਨੁਸਾਰ ਹੀ ਲਿਆ ਹੈ। ਪਰ ਦੋ ਸਮਰੂਪ ਸ਼ਬਦਾਂ ਦੀ ਹਾਲਤ ਵਿਚ ਬਿੰਦੀ ਵਾਲੇ ਸ਼ਬਦਾਂ ਨੂੰ ਬਾਅਦ ਵਿਚ ਲਿਆ ਹੈ ਜਿਵੇਂ: ਇਕਾਤ-ਇਕਾਂਤ, ਸਾਝ-ਸਾਂਝ, ਆਦਿ। ਪੈਰ ਵਿਚ ਬਿੰਦੀ ਵਾਲੇ ਅੱਖਰਾਂ ਨੂੰ ਕੋਈ ਵੱਖਰਾ ਮਹੱਤਵ ਨਹੀਂ ਦਿੱਤਾ ਗਿਆ, ਸਗੋਂ ਉਨ੍ਹਾਂ ਨੂੰ ਬਿਨਾਂ ਬਿੰਦੀ ਦੇ ਸ਼ਬਦਾਂ ਵਾਂਗ ਆਮ ਕ੍ਰਮ ਵਿਚ ਹੀ ਰੱਖਿਆ ਹੈ। ਇਸੇ ਤਰ੍ਹਾਂ ਕਿਸੇ ਅੱਖਰ ਨਾਲ ਮਾਤ੍ਰਾਵਾਂ ਤੇ ਸਹਾਇਕ ਚਿੰਨ੍ਹ ਅੱਧਕ ਅਤੇ ਟਿੱਪੀ ਦਾ ਕ੍ਰਮ ਪੂਰਾ ਹੋਣ ਤੋਂ ਬਾਅਦ ਪੈਰ ਵਿਚ ਆਉਣ ਵਾਲੇ ਅੱਖਰਾਂ ਦਾ ਕ੍ਰਮ ਲਿਆ ਹੈ ਜਿਵੇਂ ਧੋਤੀ, ਧੌਣ, ਧੰਦਾ, ਧ੍ਰਿਗ, ਧ੍ਰੁਵ, ਧ੍ਵਨਿ ਆਦਿ। ਇਕ ਸ਼ਬਦ ਦੇ ਭਿੰਨ-ਭਿੰਨ ਪ੍ਰਸੰਗ ਵਿਚ ਭਿੰਨ-ਭਿੰਨ ਅਰਥਾਂ ਨੂੰ ਨੰਬਰ ਲਗਾ ਕੇ ਦਿੱਤਾ ਗਿਆ ਹੈ।

ਇਸ ਆਧਾਰ 'ਤੇ ਸ਼ਬਦਾਂ ਦੇ ਅਰਥ ਦੇਣ ਨਾਲ ਉਨ੍ਹਾਂ ਦਾ ਵਿਆਕਰਨਿਕ ਵਰਗੀਕਰਨ ਵੀ ਹੋ ਜਾਂਦਾ ਹੈ ਜਿਵੇਂ:

ਕੂਚਾ, ਸੰਗਯਾ-ਮੁਆਤਾ "ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ"

੨. ਕੂਚੀ ਦੀ ਸ਼ਕਲ ਦਾ ਭਾਂਡੇ ਮਾਂਜਣ ਦਾ ਸੂਜਾ।

੩. ਫ਼ਾ-ਗਲੀ, ਮਹੱਲਾ।

੪. ਰਸਤਾ, ਮਾਰਗ, ਰਾਹ।

ਸ਼ਬਦਾਂ ਦੇ ਲਿੰਗ ਭੇਦ ਬਾਰੇ ਸੰਕੇਤ ਨਹੀਂ ਦਿੱਤੇ ਗਏ। ਪਹੇਲੀ ਦੇ ਰੂਪ ਵਿਚ ਲਿਖੇ ਸ਼ਬਦਾਂ ਦੇ ਅਰਥ ਖੋਲ੍ਹ ਕੇ ਪੇਸ਼ ਕੀਤੇ ਗਏ ਹਨ ਜਿਵੇਂ:

**ਕਿਸ ਤੇ ਪਸੁ ਜਯੋਂ ਪੇਟ ਭਰ, ਲੇਟਤ ਹੋਇ ਨਿਸੰਗ?**
**ਬੁੱਧੀ ਵਿਦਯਾ ਵਿਦਾ ਕਰ, ਮਾਨ ਮ੍ਰਯਾਦਾ ਭੰਗ?**

ਇਸ ਪ੍ਰਸ਼ਨ ਦਾ ਉੱਤਰ 'ਭੰਗ' ਹੈ।

ਸ਼ਬਦ ਦੇ ਅਭਿਧਾ ਅਰਥਾਂ ਦੇ ਨਾਲ-ਨਾਲ ਲਕਸ਼ਣਾ ਅਰਥ ਵੀ ਦਿੱਤੇ ਹਨ, ਅਰਥਾਂ ਨੂੰ ਸਪਸ਼ਟ ਕਰਨ ਲਈ ਪਰਿਭਾਸ਼ਾ ਦੇ ਨਾਲ-ਨਾਲ ਉਦਾਹਰਨਾਂ ਦੀ ਵਰਤੋਂ ਵੀ ਬੜੇ ਸੁਚੱਜੇ ਢੰਗ ਨਾਲ ਕੀਤੀ ਹੈ।

ਬਹੁਅਰਥਕ ਸ਼ਬਦਾਂ ਦੇ ਭਿੰਨ-ਭਿੰਨ ਅਰਥਾਂ ਨੂੰ ਵੀ ਉਦਾਹਰਨਾਂ ਰਾਹੀਂ ਸਪਸ਼ਟ ਕਰਨ ਦਾ ਯਤਨ ਹੋਇਆ ਹੈ, ਜਿਵੇਂ:

ਸੇ. ਵਹ, ਵੇ ਤੇ ਉਹ. "ਬੰਦੇ ਸੇ ਜਿ ਪਵਹਿ ਵਿਚਿ ਬੰਦੀ"

੨. ਕ੍ਰਿਯਾ ਹੋਣ ਦਾ ਭੂਤ ਕਾਲ ਬੋਧਕ. ਥੇ. "ਇਤਨੇ ਜਨਮ ਭੂਲਿ ਪਰੇ ਸੇ"

੩. ਪੰਚਮੀ ਦਾ ਅਰਥ ਬੋਧਕ. ਤੋਂ. ਸੇ "ਬਿਖੁ ਸੇ ਅੰਮ੍ਰਿਤ ਭਏ"

੪. ਵਿ-ਜੇਹੇ. ਜੈਸੇ ਦਾ ਸੰਖੇਪ, "ਨੈਣ ਅੰਧੁਲੇ ਤਨੁ ਭਸਮ ਸੇ"

੫. ਫ਼ਾ-ਤਿੰਨ, ਦੇਖੋ ਸਿਹ.

੬. ਦੇਖੋ, ਸੇਅੰਤ.

ਮਹਾਨ ਕੋਸ਼ ਵਿਚ ਸ਼ਬਦਾਂ ਦੇ ਧਾਤੂ ਅਤੇ ਵਿਉਂਤਪਤੀ ਦੱਸ ਕੇ ਅਰਥ ਸਪਸ਼ਟ ਕੀਤੇ ਗਏ ਹਨ। ਸ਼ਬਦਾਂ ਦੇ 'ਧਾਤੂ' ਬਾਰੇ ਭਾਈ ਸਾਹਿਬ ਦੱਸਦੇ ਹਨ:

"ਸੰਸਕ੍ਰਿਤ ਦੇ ੧੭੦੯ ਧਾਤੂਆਂ ਤੋਂ ਲੱਖਾਂ ਸ਼ਬਦ ਬਣੇ ਹਨ, ਪਰ ਵਿਚਾਰ ਕਰਨ ਤੋਂ ਇਹੀ ਸਿੱਧ ਹੁੰਦਾ ਹੈ ਕਿ ਧਾਤੂ ਅਤੇ ਉਨ੍ਹਾਂ ਤੋਂ ਬਣੇ ਸ਼ਬਦਾਂ ਵਿਚ ਵਿਦਵਾਨਾਂ ਦਾ ਕਲਪਿਆ ਅਰਥ ਹੀ ਪ੍ਰਧਾਨ ਹੈ, ਜਿਵੇਂ 'ਅਸ੍' ਧਾਤੂ ਤੋਂ ਅਸਿ ਸ਼ਬਦ ਬਣਿਆ ਹੈ। ਅਸ ਦਾ ਅਰਥ ਕੱਟਣਾ ਹੈ, ਜੇ ਧਾਤੂ ਦੇ ਇਸੇ ਅਰਥ ਨੂੰ ਲੈ ਕੇ ਕੁਹਾੜੇ, ਛਵੀ, ਟੋਕੇ ਆਦਿ ਨੂੰ ਅਸਿ ਆਖੀਏ ਤਾਂ ਕੋਈ ਰੁਕਾਵਟ ਨਹੀਂ, ਪਰ ਅਸਿ ਸ਼ਬਦ ਤਲਵਾਰ ਸ਼ਸਤਰ ਲਈ ਸੰਕੇਤ ਕੀਤਾ ਗਿਆ ਹੈ, ਅਰ ਅਸ੍ ਧਾਤੂ ਦਾ ਕੱਟਣਾ ਅਰਥ ਭੀ

ਵਿਦਵਾਨਾਂ ਦੀ ਕਲਪਨਾ ਮਾਤਰ ਹੈ।" ਭਾਈ ਸਾਹਿਬ ਅਨੁਸਾਰ ਵਿਦਵਾਨਾਂ ਨੇ ਸ਼ਬਦਾਂ ਦੀ ਵੰਡ ਅੱਠ ਭਾਗਾਂ ਵਿਚ ਇਸ ਤਰ੍ਹਾਂ ਕੀਤੀ ਹੈ:

**੧. ਤਤਸਮ ਸ਼ਬਦ:** ਉਹ ਸ਼ਬਦ ਜਿਹੜੇ ਸੰਸਕ੍ਰਿਤ, ਅਰਬੀ, ਫ਼ਾਰਸੀ, ਅੰਗਰੇਜ਼ੀ ਆਦਿ ਦੇ ਪੰਜਾਬੀ ਵਿਚ ਉਹੀ ਰੂਪ ਤੇ ਅਰਥ ਰੱਖਦੇ ਹਨ, ਜਿਵੇਂ ਉੱਤਮ, ਉਪਕਾਰ, ਉਪਮਾ, ਅਨੰਤ ਆਦਿ (ਸੰਸਕ੍ਰਿਤ ਸ਼ਬਦ)

ਅਰਬੀ, ਫ਼ਾਰਸੀ ਦੇ ਅਮਾਨਤ, ਅਮੀਰ, ਔਰਤ, ਸਲਾਮ, ਕਿਤਾਬ, ਕੁਰਸੀ, ਨੌਬਤ, ਮੌਜ, ਮੌਤ ਆਦਿ।

ਅੰਗਰੇਜ਼ੀ ਦੇ ਅਪੀਲ, ਸਕੂਲ, ਸੋਡਾ, ਕਲਾਸ, ਕਾਲਜ, ਕੇਸ, ਟਾਈ, ਕੰਪੌਂਡਰ, ਡਾਕਟਰ ਆਦਿ।

**੨. ਅਰਧ ਤਤਸਮ:** ਉਹ ਸ਼ਬਦ ਜਿਨ੍ਹਾਂ ਦੇ ਲਿਖਣ ਅਤੇ ਉਚਾਰਨ ਵਿਚ ਥੋੜ੍ਹਾ ਭੇਦ ਹੋ ਗਿਆ, ਪਰ ਬਹੁਤ ਸ਼ਕਲ ਨਹੀਂ ਬਦਲੀ ਜਿਵੇਂ ਉਚਾ, ਉਜਲ, ਅਨਿੱਤ, ਰਾਤ, ਵਰਖਾ ਆਦਿ ਸੰਸਕ੍ਰਿਤ ਸ਼ਬਦ। ਸ਼ਹੀਦ, ਸੱਕਰ, ਸਜਾ, ਸਰਬਤ, ਸਾਦੀ ਆਦਿਕ ਅਰਬੀ, ਫ਼ਾਰਸੀ ਸ਼ਬਦ ਅਤੇ ਅਸ਼ਟਾਮ, ਅਫਸਰ, ਕਪਤਾਨ, ਕੁਨੈਨ ਜਰਨੈਲ, ਟੈਮ, ਪਰੇਟ, ਬੋਤਲ, ਮੀਲ, ਰਜਮਟ, ਰਪੋਟ, ਰਫਲ ਆਦਿ ਅੰਗਰੇਜ਼ੀ ਦੇ ਸ਼ਬਦ।

**੩. ਤਦਭਵ:** ਉਹ ਸ਼ਬਦ ਜਿਹੜੇ ਸੰਸਕ੍ਰਿਤ, ਅਰਬੀ, ਫ਼ਾਰਸੀ, ਅੰਗਰੇਜ਼ੀ ਆਦਿ ਦੇ ਸ਼ਬਦਾਂ ਤੋਂ ਬਣੇ ਹਨ, ਪਰ ਆਪਣਾ ਪੂਰਵ ਰੂਪ ਬਹੁਤ ਬਦਲ ਬੈਠੇ। ਜਿਵੇਂ ਸੰਸਕ੍ਰਿਤ ਦੇ ਜਲੌਕਾ, ਤ੍ਰਿਣਪਟ, ਲਵੰਗਾ, ਜਾਮਾਤ੍ਰਿ ਸ਼ਬਦ, ਪੰਜਾਬੀ ਵਿਚ ਜੋਕ, ਤਪੜ, ਲਉਂਗ, ਜਵਾਈ ਦਾ ਰੂਪ ਧਾਰ ਚੁੱਕੇ ਹਨ।

ਇਸੇ ਤਰ੍ਹਾਂ ਅਰਬੀ, ਫ਼ਾਰਸੀ ਦੇ ਨਾਮੂਸ, ਖਵਾਜਹਸਰਾ, ਲਿਹਾਫ਼ ਸ਼ਬਦ ਪੰਜਾਬੀ ਵਿਚ ਨਮੋਸ਼ੀ, ਖੁਸਰਾ, ਲੇਫ ਬਣ ਚੁੱਕੇ ਹਨ।

ਇਸੇ ਤਰ੍ਹਾਂ ਅੰਗਰੇਜ਼ੀ, ਪੁਰਤਗਾਲੀ, ਫਰਾਂਸੀਸੀ ਦੇ ਸ਼ਬਦ ਜਿਵੇਂ: ਅਜੀਟਣ Adjutant : ਅੜਦਲੀ orderely; ਹਸਪਤਾਲ hospital, ਕਮਾਣ command, ਰੰਗਰੂਟ recruit, ਕਰਨੈਲ colonel; ਦਰਜਨ dozen ਆਦਿ।

**੪. ਮਿਸ਼੍ਰਿਤ:** ਉਹ ਸ਼ਬਦ ਜੋ ਬੋਲੀਆਂ ਦੇ ਮੇਲ ਤੋਂ ਬਣ ਗਏ ਹਨ ਜਿਵੇਂ ਅਣੀਆਲੇ ਤੀਰ, ਸੁਦਰਸ਼ਨ ਪ੍ਰੈਸ, ਹਰਿ ਕੀ ਪੌੜੀ, ਖਾਲਸਾ ਕਾਲਜ, ਗੁਰੂ ਡੰਮ, ਰੇਲ ਗੱਡੀ ਆਦਿ।

**੫. ਅਨੁਕਰਣ:** ਉਹ ਸ਼ਬਦ ਜੋ ਕਿਸੇ ਧੁਨੀ ਦੀ ਨਕਲ ਕਰਦੇ ਹਨ, ਜਿਵੇਂ: ਸਾਂ-ਸਾਂ, ਸੂੰ-ਸੂੰ, ਟਣ-ਟਣ, ਟੈਂ-ਟੈਂ, ਠਾਹ ਠਾਹ, ਆਦਿ।

**੬. ਪ੍ਰਤਿਧ੍ਵਨਿ:** ਉਹ ਸ਼ਬਦ ਜੋ ਇਕ ਸ਼ਬਦ ਨਾਲ ਉਸ ਦੀ ਅਵਾਜ਼ ਸਮਾਨ ਮਿਲਦੇ ਜੁਲਦੇ ਵਾਧੂ ਜੋੜੇ ਜਾਂਦੇ ਹਨ, ਜਿਵੇਂ ਕੱਟ-ਵੱਢ, ਖਾਣਾ-ਦਾਣਾ, ਪਾਣੀ-ਧਾਣੀ, ਮਾਰ-

ਧਾੜ ਆਦਿ।

**੭. ਸਾਂਕੇਤਕ:** ਉਹ ਸ਼ਬਦ ਜਿਨ੍ਹਾਂ ਵਿਚ ਕਿਸੇ ਗੁਣ ਜਾਂ ਭਾਵ ਨੂੰ ਲੈ ਕੇ ਖ਼ਾਸ ਅਰਥ ਦੀ ਥਾਪਨਾ ਕੀਤੀ ਗਈ ਹੈ, ਜਿਵੇਂ ਮੂਰਖ ਲਈ ਉਲੂ ਤੇ ਗਧਾ, ਘੀ ਲਈ ਪੰਜਵਾਂ, ਲੂਣ ਲਈ ਸਰਵਰਸ, ਵਿਆਹ ਲਈ ਆਨੰਦ ਆਦਿ।

**੮. ਸੰਕਿਪਤ :** ਉਹ ਸ਼ਬਦ ਜੋ ਸ਼ਬਦ ਜਾਂ ਸ਼ਬਦਾਂ ਦਾ ਸੰਖੇਪ ਕਰ ਕੇ ਬਣਾਏ ਗਏ ਹਨ, ਜਿਵੇਂ: ਸ਼ਾਦਬਾਸ਼ ਦਾ ਸ਼ਾਬਾ, ਸ਼ੁਕਲ ਦਿਨ ਦਾ ਸੁਦੀ ਅਤੇ ਬਹੁਲ ਦਿਲ ਦਾ ਬਦੀ ਆਦਿ।

ਸ਼ਬਦਾਂ ਦੀ ਧਾਤੂ ਅਤੇ ਕਿਸਮਾਂ ਬਾਰੇ ਭਾਈ ਸਾਹਿਬ ਵੱਲੋਂ ਪੇਸ਼ ਕੀਤੀ ਅਜਿਹੀ ਜਾਣਕਾਰੀ ਪੰਜਾਬੀ ਭਾਸ਼ਾ ਵਿਗਿਆਨੀਆਂ ਲਈ ਬਹੁਤ ਲਾਹੇਵੰਦ ਸਾਬਿਤ ਹੋਈ।

ਮਹਾਨ ਕੋਸ਼ ਦੀ ਸਮੱਗਰੀ, ਕਿਉਂ ਜੋ ਲਿਖਤੀ ਸਾਹਿਤ ਵਿੱਚੋਂ ਲਿਖੀ ਗਈ ਹੈ, ਇਸ ਲਈ ਸ਼ਬਦ ਜੋੜ ਉਹ ਹੀ ਰੱਖੇ ਗਏ ਹਨ ਜੋ ਮੂਲ ਲਿਖਤੀ ਸਾਹਿਤ ਵਿਚ ਹਨ ਪਰ ਤਤਸਮ ਸ਼ਬਦ ਦਾ ਉਚਾਰਨ ਦੇਣ ਲਈ ਜੇ ਸ਼ਬਦ ਸੰਸਕ੍ਰਿਤ ਸੋਮੇ ਵਿੱਚੋਂ ਆਇਆ ਹੈ ਤਾਂ ਉਸ ਨੂੰ ਦੇਵਨਾਗਰੀ ਵਿਚ ਲਿਖ ਦਿੱਤਾ ਹੈ, ਜੇ ਅਰਬੀ ਜਾਂ ਫ਼ਾਰਸੀ ਸੋਮੇ ਦਾ ਹੈ ਤਾਂ ਉਸ ਨੂੰ ਅਰਬੀ ਲਿੱਪੀ ਵਿਚ ਵੀ ਲਿਖ ਦਿੱਤਾ ਹੈ।

ਸੰਸਕ੍ਰਿਤ, ਅਰਬੀ ਤੇ ਫ਼ਾਰਸੀ ਦੀਆਂ ਧੁਨੀਆਂ ਦੇ ਪ੍ਰਗਟਾਉ ਲਈ ਅਨੇਕ ਅੱਖਰ ਚਿੰਨ੍ਹ ਨਵੇਂ ਸਿਰਿਓਂ ਘੜੇ ਅਤੇ ਕੁਝ ਪ੍ਰਚਲਿਤ ਨਵੇਂ ਅੱਖਰਾਂ ਨੂੰ ਵੀ ਵਰਤਿਆ। ਨਵੇਂ ਅੱਖਰ ਚਿੰਨ੍ਹਾਂ ਨੂੰ ਸ਼ਕਲ ਦੇਣ ਵਿਚ ਜੋ ਮੌਲਿਕਤਾ ਦਿਖਾਈ, ਉਹ ਪ੍ਰਸੰਸਾਯੋਗ ਹੈ। ਅਜਿਹੇ ਗੁਰਮੁਖੀ ਚਿੰਨ੍ਹ ਭਾਈ ਸਾਹਿਬ ਨੇ ਖ਼ਾਸ ਕਰਕੇ ਮਹਾਨ ਕੋਸ਼ ਲਈ ਤਿਆਰ ਕਰਵਾਏ ਸਨ। ਗੁਰੁਛੰਦ-ਦਿਵਾਕਰ, ਗੁਰੁਸ਼ਬਦਾਲੰਕਾਰ, ਰੂਪ ਦੀਪ ਪਿੰਗਲ, ਅਨੇਕਾਰਥ ਕੋਸ਼, ਨਾਮਮਾਲਾ ਕੋਸ਼ ਆਦਿ ਰਚਨਾਵਾਂ ਵਿਚ ਵੀ ਭਾਈ ਸਾਹਿਬ ਨੇ ਉਪਰੋਕਤ ਗੁਰਮੁਖੀ ਚਿੰਨ੍ਹਾਂ ਦੀ ਵਰਤੋਂ ਕੀਤੀ ਹੈ।

ਭਾਸ਼ਾ ਦੀ ਇਕ ਖ਼ਾਸੀਅਤ ਇਹ ਹੈ ਕਿ ਇਹ ਸਦਾ ਬਦਲਦੀ ਰਹਿੰਦੀ ਹੈ। ਜਦ ਕੋਈ ਬੱਚਾ ਆਪਣੇ ਆਲੇ-ਦੁਆਲੇ ਦੀ (ਮਾਤਰੀ) ਭਾਸ਼ਾ ਸਿੱਖਦਾ ਹੈ ਤਾਂ ਉਹ ਉਸ ਭਾਸ਼ਾ ਨੂੰ ਸੌ ਫੀਸਦੀ ਉਸੇ ਰੂਪ ਵਿਚ ਨਹੀਂ ਸਿੱਖਦਾ ਜਿਸ ਵਿਚ ਉਹ ਹੁੰਦੀ ਹੈ। ਉਹ ਉਚਾਰਨ, ਵਿਆਕਰਨ, ਸ਼ਬਦਾਂ ਅਤੇ ਪ੍ਰਯੋਗ ਦੀਆਂ ਅਸ਼ੁੱਧੀਆਂ ਕਰਦਾ ਰਹਿੰਦਾ ਹੈ। ਭਾਵੇਂ ਆਲਾ-ਦੁਆਲਾ ਉਸ ਨੂੰ ਠੀਕ ਕਰਦਾ ਰਹਿੰਦਾ ਹੈ ਪਰ ਫੇਰ ਵੀ ਕੁਝ ਸੂਖਮ ਫਰਕ ਰਹਿ ਹੀ ਜਾਂਦਾ ਹੈ ਜਿਹੜਾ ਕਿ ਆਲੇ-ਦੁਆਲੇ ਨੂੰ ਖਟਕਦਾ ਨਹੀਂ ਤੇ ਨਾ ਹੀ ਅਰਥ ਸਮਝਣ ਵਿਚ ਕੋਈ ਫਰਕ ਪਾਉਂਦਾ ਹੈ। ਬੜੇ ਧਿਆਨ ਨਾਲ ਵੇਖਣ ਤੋਂ ਇਸ ਫਰਕ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ। ਕਈ ਸ਼ਬਦਾਂ ਦੀ ਥਾਂ ਉਹ ਨਵੇਂ ਸ਼ਬਦ ਵਰਤਣ ਲੱਗ ਪੈਂਦਾ ਹੈ ਤੇ ਇਕ ਦੋ ਪੀੜੀਆਂ ਵਿਚ ਉਹ ਪਹਿਲੇ ਸ਼ਬਦ

ਅਪ੍ਰਚਲਿਤ ਹੋ ਜਾਂਦੇ ਹਨ ਅਤੇ ਨਵਿਆਂ ਦਾ ਪ੍ਰਚਾਰ ਹੋ ਜਾਂਦਾ ਹੈ। ਆਖਰ ਪਹਿਲੇ ਸ਼ਬਦ ਕਈ ਵਾਰ ਜਾਂ ਤਾਂ ਆਮ ਸਮਝ ਤੋਂ ਬਾਹਰ ਹੋ ਜਾਂਦੇ ਹਨ ਜਾਂ ਫਿਰ ਸੁਣਨ ਵਾਲੇ ਨੂੰ ਓਪਰੇ ਜਾਪਦੇ ਹਨ। ਡਾ. ਜੀਤ ਸਿੰਘ ਸੀਤਲ ਅਨੁਸਾਰ "ਪੰਜਾਹ ਬਰਸ ਤੋਂ ਉਪਰ ਹੋਏ, ਸਾਈਕਲ ਨੂੰ ਲੁਧਿਆਣੇ ਵਿਚ ਰਬਟ ਦਾ ਘੋੜਾ ਆਖਦੇ ਸਨ, ਫਿਰ ਇਸ ਨੂੰ ਬਾਈਸਾਈਕਲ ਅਤੇ ਹੁਣ ਸਿਰਫ ਸੈਂਕਲ ਜਾਂ ਸਾਈਕਲ ਹੀ ਕਹਿਣ ਲੱਗ ਪਏ, ਰਬਟ ਦਾ ਘੋੜਾ ਬਿਲਕੁਲ ਅਪ੍ਰਚਲਿਤ ਹੋ ਗਿਆ ਹੈ। ਇਸੇ ਤਰ੍ਹਾਂ ਪਹਿਲਾਂ ਮਦਰੱਸਾ ਕਹਿੰਦੇ ਸਨ ਹੁਣ ਅਕਸਰ ਸਕੂਲ ਆਖਦੇ ਹਨ। ਇਸੇ ਤਰ੍ਹਾਂ 'ਲੁਧਿਆਣਾ ਪੰਜਾਬੀ ਡਿਕਸ਼ਨਰੀ' ਅਤੇ ਭਾਈ ਮਇਆ ਸਿੰਘ ਦੇ ਕੋਸ਼ ਵਿਚ ਇਕ ਸ਼ਬਦ ਮਿਲਦਾ ਹੈ 'ਮਨ੍ਹੇਣਮਾਂ', ਜਿਸ ਦਾ ਅਰਥ ਹੈ – ਦੁੱਧ ਦਾ ਸੋਕਾ, ਪਸ਼ੂ ਦੇ ਦੁੱਧ ਦਾ ਘੱਟ ਜਾਣਾ (Destitution of milk) ਸੌ ਬਰਸ ਪਹਿਲਾਂ ਇਹ (ਮਨ੍ਹੇਣਮਾਂ) ਆਮ ਬੋਲਿਆ ਜਾਣ ਵਾਲਾ ਸ਼ਬਦ ਹੋਵੇਗਾ ਪਰੰਤੂ ਹੁਣ ਅਪ੍ਰਚਲਿਤ ਹੋ ਗਿਆ ਹੈ।"

ਨਵੇਂ ਸ਼ਬਦਾਂ ਵਿੱਚੋਂ ਵੀ ਸ਼ਬਦਾਵਲੀ ਅਲੋਪ ਹੁੰਦੀ ਜਾ ਰਹੀ ਹੈ। ਕੁਝ ਵਸਤੂਆਂ ਸਾਡੇ ਜੀਵਨ ਵਿੱਚੋਂ ਖਾਰਜ ਹੋ ਜਾਂਦੀਆਂ ਹਨ; ਉਨ੍ਹਾਂ ਦੀ ਥਾਂ ਨਵੀਆਂ ਵਸਤੂਆਂ ਲੈ ਲੈਂਦੀਆਂ ਹਨ। ਉਨ੍ਹਾਂ ਵਸਤੂਆਂ ਨਾਲ ਸੰਬੰਧਿਤ ਸ਼ਬਦਾਵਲੀ ਤੇ ਉਪਮਾਵਾਂ ਵੀ ਹੌਲੀ-ਹੌਲੀ ਭਾਸ਼ਾ ਦੇ ਪਿੜ 'ਚੋਂ ਅਲੋਪ ਹੋ ਜਾਂਦੀਆਂ ਹਨ ਜਿਵੇਂ ਕਿ:

੧. "ਚੜਸ ਦੇ ਢੀਂਗਰੀ ਖੇਤਾਂ ਨੂੰ ਪਾਣੀ ਲਾਉਣ ਦਾ ਸਾਧਨ ਨਾ ਰਹੇ ਤਾਂ ਉਨ੍ਹਾਂ ਦੇ ਨਾਲ ਹੀ ਉਨ੍ਹਾਂ ਦੇ ਨਾਲ ਸੰਬੰਧਿਤ ਸ਼ਬਦਾਵਲੀ ਵੀ ਗਈ।
੨. ਫਸਲ ਦੀ ਗਹਾਈ ਹੁਣ ਮਸ਼ੀਨਾਂ ਨਾਲ ਹੋਣ ਕਰਕੇ ਗਹਾਈ ਸ਼ਬਦ ਨਾਲ ਸੰਬੰਧਿਤ ਸ਼ਬਦਾਵਲੀ ਅਤੇ ਸਿੰਜਾਈ ਦੇ ਕੰਮ ਤੋਂ ਖੂਹ ਜਾਂ ਹਰਟ ਵੇਹਲੇ ਹੋਣ ਕਾਰਣ ਇਨਾਂ ਨਾਲ ਸੰਬੰਧਿਤ ਸ਼ਬਦਾਵਲੀ ਅਲੋਪ ਹੋ ਗਈ।
੩. ਤ੍ਰਿੰਝਣ ਗਏ ਤ੍ਰਿੰਝਣਾਂ ਨਾਲ ਵਰਤੇ ਜਾਂਦੇ ਸ਼ਬਦ ਗਏ, ਪੰਜਾਬੀ ਨਾਰੀ ਦੀ ਪੁਸ਼ਾਕ ਵਿੱਚੋਂ ਘੱਗਰਾ ਗਿਆ, ਉਸ ਨਾਲ ਸੰਬੰਧਿਤ ਸ਼ਬਦ ਵੀ ਗਏ। ਇਸ ਪ੍ਰਕਾਰ ਜੋ ਕੁਝ ਵੀ ਜਾ ਰਿਹਾ ਹੈ ਉਸ ਦੀ ਸ਼ਬਦਾਵਲੀ ਵੀ ਜਾ ਰਹੀ ਹੈ।"

ਭਾਸ਼ਾ ਤੇ ਸਾਹਿਤ ਲਗਾਤਾਰ ਉੱਨਤੀ ਕਰਦੇ ਰਹਿੰਦੇ ਹਨ। 'ਮਹਾਨ ਕੋਸ਼' ਛਪਣ ਤੋਂ ਬਾਅਦ ਸੈਂਕੜੇ ਨਵੇਂ ਸ਼ਬਦ ਅਤੇ ਮੁਹਾਵਰੇ ਪੰਜਾਬੀ ਦਾ ਅੰਗ ਬਣ ਕੇ ਸਾਹਿਤ ਵਿਚ ਵਰਤੇ ਜਾਣ ਲੱਗ ਪਏ ਹਨ। ਬਹੁਤ ਸਾਰੇ ਪੁਰਾਣੇ ਸ਼ਬਦਾਂ ਤੋਂ ਗਰਾਮਰ ਦੇ ਕਾਇਦਿਆਂ ਮੂਜਬ ਨਵੇਂ ਸ਼ਬਦ ਬਣਾ ਲਏ ਗਏ ਹਨ, ਜਿਵੇਂ ਕਵਿਤਾਉਣਾ, ਨਜ਼ਮਾਉਣਾ, ਨਕਲਾਉਣਾ ਆਦਿ ਅਤੇ ਪੰਥਕ, ਵਿੱਦਿਅਕ, ਸਮਾਜਕ ਆਦਿ 'ਕ' ਪ੍ਰਤਿਆ ਵਾਲੇ ਵਿਸ਼ੇਸ਼ਣ।

***ਚਲਦਾ...***

■

*ਇਤਿਹਾਸਿਕ ਗੁਰ-ਅਸਥਾਨ:੧੪*

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਮਨਮੋਹਨ ਕੌਰ**

## ਜ਼ਿਲ੍ਹਾ ਲੁਧਿਆਣਾ

**੩੧. ਗੁਰਦੁਆਰਾ ਕੈਂਬਾਂ ਸਾਹਿਬ ਪਾਤਸ਼ਾਹੀ ਛੇਵੀਂ, ਧਾਲੀਆਂ**: ਜ਼ਿਲ੍ਹਾ ਲੁਧਿਆਣਾ ਦਾ ਇਕ ਪਿੰਡ ਧਾਲੀਆਂ ਹੈ ਜੋ ਪੱਖੋਵਾਲ ਤੋਂ ੩ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਕੈਂਬਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ੩੦੦੦ ਘੋੜ ਸਵਾਰ ਸੈਨਾ ਸਮੇਤ ੨੫ ਦਿਨ ਬਿਰਾਜੇ ਸਨ। ਸਿੱਖ ਵਿਸ਼ਵ ਕੋਸ਼ ਅਨੁਸਾਰ ਗੁਰੂਧਾਮ ਦਾ ਨਾਂ ਕੈਂਬਾ ਇਸ ਲਈ ਪਿਆ ਕਿਉਂਕਿ ਕੈਂਬਾ ਨਾਂ ਦੇ ਬ੍ਰਿਛ ਇੱਥੋਂ ਦੀ ਵਿਸ਼ੇਸ਼ਤਾ ਹਨ, ਜੋ ਕਿਤੇ ਹੋਰ ਨਹੀਂ ਮਿਲਦੇ।

**੩੨. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਬਸੀਆਂ :** ਜ਼ਿਲ੍ਹਾ ਲੁਧਿਆਣਾ ਦੇ ਬਲਾਕ ਪੱਖੋਵਾਲ ਵਿਖੇ ਇਕ ਪਿੰਡ ਬਸੀਆਂ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਪਿੰਡ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੋਹ ਵੀ ਪ੍ਰਾਪਤ ਹੈ।

**੩੩. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਗੋਸਲਾਂ :** ਜ਼ਿਲ੍ਹਾ ਲੁਧਿਆਣਾ ਦੇ ਬਲਾਕ ਸਮਰਾਲਾ ਵਿਚ ਪਿੰਡ ਗੋਸਲਾਂ ਸਥਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**੩੪. ਗੁਰਦੁਆਰਾ ਸਾਹਿਬ ਗੁਰੂਸਰ ਪਾਤਸ਼ਾਹੀ ਛੇਵੀਂ, ਇਕਲਾਹਾ :** ਜ਼ਿਲ੍ਹਾ ਲੁਧਿਆਣਾ ਦੇ ਬਲਾਕ ਖੰਨਾ ਦੇ ਪਿੰਡ ਇਕਲਾਹਾ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇੱਥੇ ਗੁਰੂ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸਿੱਖ ਵਿਸ਼ਵ ਕੋਸ਼ ਅਨੁਸਾਰ ਗੁਰੂ ਸਾਹਿਬ ਧਮੋਟ ਤੋਂ ਸੌਂਟੀ ਵੱਲ ਜਾਂਦਿਆਂ ਇਥੇ ਠਹਿਰੇ ਸਨ।

**੩੫. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਕੋਟ ਪਨੈਚਾ :** ਲੁਧਿਆਣਾ ਦੇ ਬਲਾਕ ਖੰਨਾ ਦਾ ਇਕ ਪਿੰਡ ਕੋਟ ਪਨੈਚਾ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਨੂੰ ਸਜੀਵ ਕਰਦਾ ਗੁਰਦੁਆਰਾ ਸਾਹਿਬ

** # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦੀ ਸੱਤ ਮੰਜ਼ਲਾ ਸ਼ਾਨਦਾਰ ਇਮਾਰਤ ਜਰਨੈਲੀ ਸੜਕ ਤੋਂ ਹੀ ਨਜ਼ਰੀਂ ਪੈਂਦੀ ਹੈ।

## ਜ਼ਿਲ੍ਹਾ ਬਠਿੰਡਾ

**੧. ਗੁਰਦੁਆਰਾ ਸਾਹਿਬ ਗਿੱਲ ਕਲਾਂ:** ਬਠਿੰਡਾ ਦਾ ਇਕ ਪਿੰਡ ਗਿੱਲ ਕਲਾਂ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮਹਿਰਾਜ ਦੀ ਜੰਗ ਸਮੇਂ ਆਪਣਾ ਲੰਗਰ ਅਤੇ ਹੋਰ ਸਾਜੋ-ਸਾਮਾਨ ਰੱਖਿਆ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**੨. ਗੁਰਦੁਆਰਾ ਜੰਡ ਸਾਹਿਬ ਗੁੰਮਟੀ ਕਲਾਂ:** ਬਠਿੰਡਾ ਦੇ ਪਿੰਡ ਗੁੰਮਟੀ ਕਲਾਂ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਦੀ ਯਾਦ ਨੂੰ ਸਦੀਵੀ ਬਣਾਉਂਦਾ ਗੁਰਦੁਆਰਾ ਜੰਡ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਗੁਰੂ ਜੀ ਦੇ ਪਰਮ ਸਿੱਖ ਭਾਈ ਰੂਪੇ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਜੰਡ ਦੇ ਦਰੱਖਤ ਨਾਲ ਲਟਕਾਈ ਮਸ਼ਕ ਵਿੱਚੋਂ ਠੰਡਾ ਪਾਣੀ ਪਿਆਇਆ ਸੀ।

**੩. ਗੁਰਦੁਆਰਾ ਸਾਹਿਬ ਪਾਤ: ਛੇਵੀਂ, ਦਯਾਲਪੁਰ ਭਾਈ ਕਾ:** ਬਠਿੰਡਾ ਵਿਚ ਇਕ ਪਿੰਡ ਦਯਾਲਪੁਰ ਭਾਈਕਾ ਹੈ, ਜਿਸ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਰਮ ਸੇਵਕ ਭਾਈ ਰੂਪਾ ਦੇ ਪੋਤਰੇ ਭਾਈ ਦਯਾਲ ਨੇ ਵਸਾਇਆ ਸੀ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਅਜੇ ਤਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਜੰਡ ਦਾ ਦਰੱਖਤ ਮੌਜੂਦ ਹੈ ਜਿਸ ਨਾਲ ਗੁਰੂ ਸਾਹਿਬ ਜੀ ਨੇ ਆਪਣਾ ਘੋੜਾ ਬੰਨ੍ਹਿਆ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਸ੍ਰੋਤਾਂ ਤੋਂ ਪਤਾ ਚੱਲਦਾ ਹੈ ਕਿ ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ।

**੪. ਗੁਰਦੁਆਰਾ ਸਾਹਿਬ ਪਾਤ: ਛੇਵੀਂ, ਭਗਤਾ ਭਾਈ ਕਾ:** ਬਠਿੰਡਾ ਦਾ ਇਕ ਪਿੰਡ ਭਗਤਾ ਭਾਈ ਕਾ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇੱਥੇ ਇਕ ਪੁਰਾਤਨ ਖੂਹ ਅੱਜ ਵੀ ਮੌਜੂਦ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਦਿਆਲਪੁਰ ਤੋਂ ਹੁੰਦੇ ਹੋਏ ਇੱਥੇ ਪਹੁੰਚੇ ਸਨ। ਇਸ ਅਸਥਾਨ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ।

**੫. ਗੁਰਦੁਆਰਾ ਮੰਜੀ ਸਾਹਿਬ, ਪਾਤ: ਛੇਵੀਂ ਨਥਾਣਾ:** ਬਠਿੰਡਾ ਦੇ ਪਿੰਡ ਨਥਾਣਾ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ

ਅਨੁਸਾਰ ਗੁਰੂ ਸਾਹਿਬ ਮਹਿਰਾਜ ਦੀ ਜੰਗ ਤੋਂ ਬਾਅਦ ਇੱਥੇ ਇਕ ਰਾਤ ਰੁਕੇ ਸਨ।

**੬. ਗੁਰਦੁਆਰਾ ਸਾਹਿਬ ਪਾਤ: ਛੇਵੀਂ, ਬੱਲੋ**: ਪੰਜਾਬ ਦੇ ਜ਼ਿਲ੍ਹਾ ਬਠਿੰਡਾ ਵਿਚ ਧਨੌਲੇ ਦੇ ਨੇੜੇ ਇਹ ਪਿੰਡ ਸਥਿਤ ਹੈ। ਗੁਰੂ ਹਰਿਗੋਬਿੰਦ ਸਾਹਿਬ ਨੇ ਇੱਥੇ ਆਪਣੇ ਮੁਬਾਰਕ ਕਦਮ ਪਾਏ ਹਨ। ਗੁਰੂ ਸਾਹਿਬ ਇੱਥੇ ਆਪਣੇ ਸਿੱਖ ਬਾਬਾ ਬੂਲਾ ਅਤੇ ਬਾਬਾ ਦੁੱਨਾ ਨੂੰ ਦਰਸ਼ਨ ਦੇਣ ਆਏ ਸਨ। ਗੁਰੂ ਸਾਹਿਬ ਦੀ ਯਾਦ ਵਿਚ 'ਗੁਰਦੁਆਰਾ ਪਾਤਸ਼ਾਹੀ ਛੇਵੀਂ' ਸੁਸ਼ੋਭਿਤ ਹੈ। ਇੱਥੇ ਉਹ ਜੰਡ ਅੱਜ ਵੀ ਮੌਜੂਦ ਹੈ ਜਿਸ ਨਾਲ ਗੁਰੂ ਸਾਹਿਬ ਜੀ ਨੇ ਆਪਣਾ ਘੋੜਾ ਬੰਨ੍ਹਿਆ ਸੀ।

**੭. ਗੁਰਦੁਆਰਾ ਸਾਹਿਬ ਪਾਤ: ਛੇਵੀਂ, ਚੌਕਾ** : ਬਠਿੰਡਾ ਦੇ ਪਿੰਡ ਬੱਲੋ ਦੇ ਨਜ਼ਦੀਕ ਹੀ ਪਿੰਡ ਚੌਕਾ ਸਥਿਤ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇੱਥੇ ਉਹ ਇਤਿਹਾਸਿਕ ਜੰਡ ਅੱਜ ਵੀ ਮੌਜੂਦ ਹੈ ਜਿਸ ਨਾਲ ਗੁਰੂ ਸਾਹਿਬ ਜੀ ਨੇ ਆਪਣਾ ਘੋੜਾ ਬੰਨ੍ਹਿਆ ਸੀ।

**੮. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਗੰਗਾ:** ਜ਼ਿਲ੍ਹਾ ਬਠਿੰਡਾ ਦੇ ਪਿੰਡ ਗੰਗਾ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਲੋਕ-ਰਵਾਇਤ ਅਨੁਸਾਰ ਇੱਥੇ ਗੁਰੂ ਜੀ ਨੇ ਗੰਗਾ ਨੂੰ ਪ੍ਰਗਟ ਕਰ ਕੇ ਉਸ ਵਿੱਚੋਂ ਗੁਆਚੀ ਹੋਈ ਖੂੰਡੀ ਤੇ ਕੜਮੰਡਲ ਕੱਢਿਆ ਸੀ।

**੯. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਭਾਈ ਰੂਪਾ:** ਜ਼ਿਲ੍ਹਾ ਬਠਿੰਡਾ ਦਾ ਇਕ ਪਿੰਡ ਭਾਈ ਰੂਪਾ ਹੈ। ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਿੱਖ ਭਾਈ ਰੂਪਾ ਦੇ ਨਾਂ ਉੱਤੇ ਵੱਸਿਆ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਇੱਥੇ ਇਕ ਰੱਥ ਅੱਜ ਵੀ ਮੌਜੂਦ ਹੈ। ਇਤਿਹਾਸਿਕ ਸ੍ਰੋਤ ਦੱਸਦੇ ਹਨ ਕਿ ਇਹ ਰੱਥ ਸ੍ਰੀ ਗੁਰੂ ਅਰਜਨ ਸਾਹਿਬ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਵੀ ਇਸਤੇਮਾਲ ਕੀਤਾ ਸੀ।

**੧੦. ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਭੂੰਦੜ:** ਜ਼ਿਲ੍ਹਾ ਬਠਿੰਡਾ ਦਾ ਇਕ ਪਿੰਡ ਭੂੰਦੜ ਹੈ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ 'ਗੁਰਦੁਆਰਾ ਸਾਹਿਬ, ਪਾਤਸ਼ਾਹੀ ਛੇਵੀਂ' ਸੁਸ਼ੋਭਿਤ ਹੈ।

**੧੧. ਗੁਰਦੁਆਰਾ ਛੋਟਾ ਗੁਰੂਸਰ ਤੰਬੂ ਸਾਹਿਬ, ਮਹਿਰਾਜ:** ਮਹਿਰਾਜ ਬਠਿੰਡੇ ਦਾ ਇਤਿਹਾਸਿਕ ਪਿੰਡ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸ਼ਾਹੀ ਸੈਨਾ ਨਾਲ ਜੰਗ ਹੋਇਆ ਸੀ। ਇੱਥੇ ਜਿਸ ਥਾਂ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਜੰਗ ਸਮੇਂ ਆਪਣੇ ਤੰਬੂ ਲਗਾਏ ਸਨ, ਉੱਥੇ ਇਕ ਛੋਟੇ ਜਿਹੇ ਟਿੱਬੇ 'ਤੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ ਜਿਸ ਨੂੰ ਛੋਟਾ ਗੁਰੂਸਰ ਤੰਬੂ ਸਾਹਿਬ ਕਿਹਾ ਜਾਂਦਾ ਹੈ।

**੧੨. ਗੁਰਦੁਆਰਾ ਦਮਦਮਾ ਸਾਹਿਬ ਮਹਿਰਾਜ:** ਬਠਿੰਡਾ ਦੇ ਪਿੰਡ ਮਹਿਰਾਜ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਸਿੱਖ ਮੋਹਣ ਦੀ ਪ੍ਰੇਮ ਭਰੀ ਬੇਨਤੀ 'ਤੇ ਠਹਿਰੇ ਸਨ। ਇੱਥੇ ਹੀ ਗੁਰੂ ਸਾਹਿਬ ਦੀ ਸ਼ਾਹੀ ਸੈਨਾ ਨਾਲ ਜੰਗ ਹੋਈ ਸੀ। ਜੰਗ ਸਮੇਂ ਜਿਸ ਥਾਂ ਗੁਰੂ ਸਾਹਿਬ ਤੇ ਸਿੱਖਾਂ ਨੇ ਪੜਾਅ ਕੀਤਾ, ਉਸ ਪਵਿੱਤਰ ਸਥਾਨ 'ਤੇ ਗੁਰਦੁਆਰਾ ਦਮਦਮਾ ਸਾਹਿਬ ਸੁਸ਼ੋਭਿਤ ਹੈ।

**੧੩. ਗੁਰਦੁਆਰਾ ਗੁਰੂਸਰ ਛੋਟਾ ਮਹਿਰਾਜ:** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਠਿੰਡਾ ਦੇ ਪਿੰਡ ਛੋਟੇ ਮਹਿਰਾਜ ਦਾ ਮੁੱਢ ਜਿੱਥੇ ਸਿੱਧੂ ਕਬੀਲੇ ਲਈ ਬੰਨ੍ਹਿਆ ਉੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਗੁਰੂਸਰ ਛੋਟਾ ਮਹਿਰਾਜ ਸੁਸ਼ੋਭਿਤ ਹੈ।

## ਜ਼ਿਲ੍ਹਾ ਰੂਪ ਨਗਰ

**੧. ਗੁਰਦੁਆਰਾ ਝਿੜਾ ਸਾਹਿਬ, ਸ੍ਰੀ ਅਨੰਦਪੁਰ ਸਾਹਿਬ:** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸ੍ਰੀ ਅਨੰਦਪੁਰ ਸਾਹਿਬ ਦੇ ਪਿੰਡ ਝਿੜਾ ਵਿਖੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜਦੋਂ ਕੀਰਤਪੁਰ ਸਾਹਿਬ ਠਹਿਰੇ ਸਨ ਤਾਂ ਉਹ ਇੱਥੇ ਸ਼ਿਕਾਰ ਖੇਡਣ ਲਈ ਆਇਆ ਕਰਦੇ ਸਨ। ਇੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਪਵਿੱਤਰ ਛੋਹ ਪ੍ਰਾਪਤ ਇਤਿਹਾਸਿਕ ਖੂਹ ਅੱਜ ਵੀ ਮੌਜੂਦ ਹੈ।

**੨. ਗੁਰਦੁਆਰਾ ਸਾਹਿਬ ਪਾਤ: ਛੇਵੀਂ, ਦਹਿਣੀ, ਸ੍ਰੀ ਅਨੰਦਪੁਰ ਸਾਹਿਬ:** ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਇਤਿਹਾਸਿਕ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਸ੍ਰੀ ਅਨੰਦਪੁਰ ਸਾਹਿਬ ਦੇ ਪਿੰਡ ਦਹਿਣੀ ਵਿਖੇ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਸ਼ਿਕਾਰ ਖੇਡਣ ਲਈ ਜਾਂਦੇ ਸਮੇਂ ਇੱਥੇ ਠਹਿਰਦੇ ਸਨ।

**੩. ਗੁਰਦੁਆਰਾ ਸੁਹੇਲਾ ਸਾਹਿਬ, ਪਾਇਲ, ਸ੍ਰੀ ਅਨੰਦਪੁਰ ਸਾਹਿਬ:** ਇਤਿਹਾਸਿਕ ਗੁਰਦੁਆਰਾ ਸੁਹੇਲਾ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਿਆਰੇ ਸੁਹੇਲੇ ਘੋੜੇ ਦੀ ਯਾਦ ਵਿਚ ਸ੍ਰੀ ਅਨੰਦਪੁਰ ਸਾਹਿਬ ਦੇ ਪਾਸ ਨਗਰ ਪਾਇਲ ਵਿਖੇ ਸੁਸ਼ੋਭਿਤ ਹੈ। ਇਤਿਹਾਸ ਗਵਾਹੀ ਭਰਦਾ ਹੈ ਕਿ ਕਰਤਾਰਪੁਰ ਦੀ ਜੰਗ ਵਿਚ ਜ਼ਖ਼ਮੀ ਹੋਣ ਤੋਂ ਬਾਅਦ ਇੱਥੇ ਹੀ ਗੁਰੂ ਸਾਹਿਬ ਦੇ ਸੁਹੇਲੇ ਨਾਮਕ ਘੋੜੇ ਨੇ ਆਪਣੇ ਪ੍ਰਾਣ ਤਿਆਗੇ ਸਨ। ਇੱਥੇ ਨਜ਼ਦੀਕ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਇਕ ਖੂਹ ਅੱਜ ਵੀ ਮੌਜੂਦ ਹੈ।

**੪. ਗੁਰਦੁਆਰਾ ਸ਼ੀਸ਼ ਮਹੱਲ ਸਾਹਿਬ, ਕੀਰਤਪੁਰ ਸਾਹਿਬ:** ਕੀਰਤਪੁਰ ਸਾਹਿਬ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਰਿਹਾਇਸ਼ੀ ਅਸਥਾਨ ਉੱਤੇ

ਅੱਜਕਲ੍ਹ ਗੁਰਦੁਆਰਾ ਸ਼ੀਸ਼ ਮਹਿਲ ਸਾਹਿਬ ਸੁਸ਼ੋਭਿਤ ਹੈ। ਇਹ ਪਵਿੱਤਰ ਅਸਥਾਨ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਨਮ ਅਸਥਾਨ ਵੀ ਹੈ।

**੫. ਗੁਰਦੁਆਰਾ ਤਖਤ ਕੋਟ ਸਾਹਿਬ, ਕੀਰਤਪੁਰ ਸਾਹਿਬ:** ਗੁਰਦੁਆਰਾ ਤਖਤ ਕੋਟ ਸਾਹਿਬ, ਕੀਰਤਪੁਰ ਸਾਹਿਬ ਵਿਖੇ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣੀ ਰਿਹਾਇਸ਼ ਰੱਖਣ ਉਪਰੰਤ ਬਾਹਰੋਂ ਆਏ ਰਾਜਿਆਂ, ਮਹਾਰਾਜਿਆਂ ਅਤੇ ਸੰਗਤਾਂ ਨੂੰ ਦਰਸ਼ਨ ਦੇਣ ਅਤੇ ਉਨ੍ਹਾਂ ਨਾਲ ਵਿਚਾਰਾਂ ਕਰਨ ਲਈ ਬਿਰਾਜਦੇ ਸਨ। ਸ੍ਰੋਤਾਂ ਅਨੁਸਾਰ ਇੱਥੇ ਸਥਾਪਿਤ ਕੀਤੇ ਆਪਣੇ ਤਖਤ 'ਤੇ ਬੈਠ ਕੇ ਗੁਰੂ ਸਾਹਿਬ ਕੌਮ ਦੀ ਅਗਵਾਈ ਕਰਿਆ ਕਰਦੇ ਸਨ। ਸ੍ਰੀ ਗੁਰੂ ਹਰਿ ਰਾਇ ਸਾਹਿਬ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਗੱਦੀਨਸ਼ੀਨੀ ਵੀ ਇਸੇ ਅਸਥਾਨ 'ਤੇ ਹੋਈ ਸੀ।

**੬. ਗੁਰਦੁਆਰਾ ਹਰਿਮੰਦਰ ਸਾਹਿਬ ਪਾਤਸ਼ਾਹੀ ਛੇਵੀਂ, ਕੀਰਤਪੁਰ ਸਾਹਿਬ:** ਕੀਰਤਪੁਰ ਸਾਹਿਬ ਵਿਖੇ ਆਪਣੇ ਨਿਵਾਸ ਦੌਰਾਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਿਸ ਸਥਾਨ 'ਤੇ ਇਕ ਬਹੁਤ ਹੀ ਖ਼ੂਬਸੂਰਤ ਨੌਲੱਖਾ ਬਾਗ ਲਗਵਾਇਆ, ਅੱਜਕਲ੍ਹ ਉਸ ਅਸਥਾਨ 'ਤੇ ਗੁਰਦੁਆਰਾ ਹਰਿਮੰਦਰ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ।

**੭. ਗੁਰਦੁਆਰਾ ਤੀਰ ਸਾਹਿਬ, ਕੀਰਤਪੁਰ ਸਾਹਿਬ:** ਇਤਿਹਾਸਿਕ ਗੁਰਦੁਆਰਾ ਤੀਰ ਸਾਹਿਬ ਕੀਰਤਪੁਰ ਸਾਹਿਬ ਵਿਖੇ ਬਾਬਾ ਗੁਰਦਿੱਤਾ ਜੀ ਦੇ ਡੇਰੇ ਦੇ ਨਜ਼ਦੀਕ ਹੀ ਇਕ ਪਹਾੜੀ ਉੱਤੇ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਦਾ ਇੱਥੋਂ ਚਲਾਇਆ ਹੋਇਆ ਇਕ ਤੀਰ ਸਤਲੁਜ ਦਰਿਆ ਦੇ ਨਜ਼ਦੀਕ ਮੌਜੂਦਾ ਗੁਰਦੁਆਰਾ ਪਤਾਲਪੁਰੀ ਸਾਹਿਬ ਵਿਖੇ ਜਾ ਕੇ ਡਿੱਗਾ ਸੀ।

**੮. ਗੁਰਦੁਆਰਾ ਪਤਾਲਪੁਰੀ ਸਾਹਿਬ, ਕੀਰਤਪੁਰ ਸਾਹਿਬ:** ਗੁਰਦੁਆਰਾ ਪਤਾਲਪੁਰੀ ਸਾਹਿਬ, ਕੀਰਤਪੁਰ ਸਾਹਿਬ ਵਿਖੇ ਦਰਿਆ ਸਤਲੁਜ ਦੇ ਕੰਢੇ ਉੱਤੇ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀਆਂ ਅੰਤਮ ਸਸਕਾਰ ਦੀਆਂ ਰਸਮਾਂ ਨਿਭਾਈਆਂ ਗਈਆਂ ਸਨ। ਇਸੇ ਅਸਥਾਨ 'ਤੇ ਹੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ ਬਾਬਾ ਅਣੀ ਰਾਏ ਜੀ ਦਾ ਸਸਕਾਰ ਵੀ ਕੀਤਾ ਗਿਆ ਅਤੇ ਇੱਥੇ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੋ ਦਿੱਲੀ ਵਿਚ ਜੋਤੀ ਜੋਤਿ ਸਮਾਏ ਸਨ ਦੀਆਂ ਅਸਥੀਆਂ ਜਲ ਪ੍ਰਵਾਹ ਕੀਤੀਆਂ ਗਈਆਂ ਸਨ।

**੯. ਗੁਰਦੁਆਰਾ ਸਾਹਿਬ ਚਨੋਲੀ, ਕੀਰਤਪੁਰ ਸਾਹਿਬ :** ਜ਼ਿਲ੍ਹਾ ਰੂਪ ਨਗਰ ਦੇ ਬਲਾਕ ਨੂਰਪੁਰ ਬੇਦੀ ਦੇ ਪਿੰਡ ਚਨੋਲੀ ਨੂੰ 'ਚਰਨੌਲੀ' ਵੀ ਆਖਿਆ ਜਾਂਦਾ ਹੈ। ਇਸ ਪਿੰਡ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ

ਦੀ ਵੀ ਚਰਨ ਛੋਹ ਪ੍ਰਾਪਤ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਮਦ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**੧੦. ਗੁਰਦੁਆਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਕੁਰਾਲੀ:** ਪੰਜਾਬ ਦੇ ਜ਼ਿਲ੍ਹਾ ਰੂਪ ਨਗਰ ਵਿਚ ਕੁਰਾਲੀ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਕੁਰੂਕਸ਼ੇਤਰ ਤੋਂ ਕੀਰਤਪੁਰ ਸਾਹਿਬ ਜਾਣ ਸਮੇਂ ਇੱਥੇ ਕੁਝ ਦੇਰ ਠਹਿਰੇ ਸਨ।

**੧੧. ਗੁਰਦੁਆਰਾ ਭੱਠਾ ਸਾਹਿਬ, ਕੋਟਲਾ ਨਿਹੰਗ ਖਾਂ :** ਦਰਿਆ ਸਤਲੁਜ ਦੇ ਕਿਨਾਰੇ ਸਥਿਤ ਜ਼ਿਲ੍ਹਾ ਰੂਪ ਨਗਰ ਦੇ ਕੋਟਲਾ ਨਿਹੰਗ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਹਰਿਰਾਇ ਸਾਹਿਬ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬਾਨ ਦੀ ਯਾਦ ਵਿਚ ਗੁਰਦੁਆਰਾ ਭੱਠਾ ਸਾਹਿਬ ਸੁਸ਼ੋਭਿਤ ਹੈ।

**੧੨. ਗੁਰਦੁਆਰਾ ਮਿੱਠਾਸਰ ਝੀਰਾ ਸਾਹਿਬ, ਬਦਲ ਕੋਟਲਾ:** ਗੁਰਦੁਆਰਾ ਮਿੱਠਾਸਰ ਝੀਰਾ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਜ਼ਿਲ੍ਹਾ ਰੂਪ ਨਗਰ ਦੇ ਪਿੰਡ ਬਦਲ ਕੋਟਲਾ ਵਿਖੇ ਸੁਸ਼ੋਭਿਤ ਹੈ। ਇੱਥੇ ਗੁਰੂ ਜੀ ਨੇ ਪਿੰਡ ਵਾਸੀਆਂ ਦੀ ਮੰਗ 'ਤੇ ਇਕ ਖੂਹ ਖੁਦਵਾਇਆ ਸੀ, ਜਿਸ ਦਾ ਪਾਣੀ ਬਹੁਤ ਮਿੱਠਾ ਸੀ, ਜੋ ਅੱਜ ਵੀ ਮੌਜੂਦ ਹੈ। ਖੂਹ ਦੇ ਮਿੱਠੇ ਪਾਣੀ ਕਰਕੇ ਗੁਰਦੁਆਰਾ ਸਾਹਿਬ ਦਾ ਨਾਂ ਗੁਰਦੁਆਰਾ ਮਿੱਠਾਸਰ ਪ੍ਰਸਿੱਧ ਹੋਇਆ।

**੧੩. ਗੁਰਦੁਆਰਾ ਸਾਹਿਬ ਪਾਤ: ਛੇਵੀਂ ਬ੍ਰਾਹਮਣ ਮਾਜਰਾ:** ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ ਜ਼ਿਲ੍ਹਾ ਰੂਪ ਨਗਰ ਦੇ ਬ੍ਰਾਹਮਣ ਮਾਜਰਾ ਵਿਖੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਕੁਰੂਕਸ਼ੇਤਰ ਤੋਂ ਵਾਪਸ ਆਉਂਦੇ ਸਮੇਂ ਇੱਥੇ ਠਹਿਰੇ ਸਨ।

**੧੪. ਗੁਰਦੁਆਰਾ ਚੁਬੱਚਾ ਸਾਹਿਬ, ਕੀਰਤਪੁਰ ਸਾਹਿਬ:** ਗੁਰਦੁਆਰਾ ਚੁਬੱਚਾ ਸਾਹਿਬ, ਕੀਰਤਪੁਰ ਸਾਹਿਬ ਵਿਖੇ ਗੁਰਦੁਆਰਾ ਬਿਬਾਨਗੜ੍ਹ ਤੋਂ ਗੁਰਦੁਆਰਾ ਸ਼ੀਸ਼ ਮਹੱਲ ਤਕ ਜਾਣ ਵਾਲੇ ਮਾਰਗ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਘੋੜਿਆਂ ਦੇ ਲਈ ਦਾਣਾ ਪਾਉਣ ਅਤੇ ਭਿਉਣ ਲਈ ਇਹ ਚੁਬੱਚੇ ਬਣਾਏ ਸਨ। ਅਸਲ ਵਿਚ ਇੱਥੇ ਗੁਰੂ ਸਾਹਿਬ ਦੇ ਘੋੜਿਆਂ ਦਾ ਅਸਤਬਲ ਸੀ।

**ਚਲਦਾ....**

■

***ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ-੨੪***

# ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ

*-ਸ. ਰੂਪ ਸਿੰਘ**

ਗੁਰਸਿੱਖੀ ਸ਼ਰਧਾ ਭਾਵਨਾ ਨਾਲ ਓਤ-ਪੋਤ, ਗੁਰਬਾਣੀ ਦੇ ਨੇਮੀ-ਪ੍ਰੇਮੀ, ਲੋਹ ਪੁਰਸ਼ ਵਜੋਂ ਜਾਣੇ ਜਾਂਦੇ ਸਦਜਾਗਤ, ਜਜ਼ਬਾਤੀ ਟਕਸਾਲੀ ਗੁਰਸਿੱਖ, ਲੋਕ ਸਭਾ, ਰਾਜ ਸਭਾ ਦੇ ਸਾਬਕਾ ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ੪੯ ਸਾਲ ਤੋਂ ਨਿਰੰਤਰ ਮੈਂਬਰ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸਤਿਕਾਰਤ ਅਹੁਦਾ ਹੰਢਾ ਚੁੱਕੇ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਦੀ ਸਿੱਖ ਧਰਮ ਤੇ ਰਾਜਨੀਤੀ 'ਚ ਵਿਲੱਖਣ ਪਹਿਚਾਣ ਹੈ। ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਦਾ ਜਨਮ ੧੯੨੯ ਈ: 'ਚ ਜਥੇਦਾਰ ਛਾਂਗਾ ਸਿੰਘ ਤੇ ਮਾਤਾ ਜਸਮੇਲ ਕੌਰ ਦੇ ਘਰ ਮੁੱਲਾਂਪੁਰ ਜ਼ਿਲ੍ਹਾ ਲਾਇਲਪੁਰ (ਪਾਕਿਸਤਾਨ) 'ਚ ਹੋਇਆ। ਜਥੇਦਾਰ ਛਾਂਗਾ ਸਿੰਘ ਜੀ ਧਾਰਮਿਕ ਬਿਰਤੀ ਦੇ ਧਾਰਨੀ, ਪੰਥਕ ਸਰਗਰਮੀਆਂ 'ਚ ਭਾਗ ਲੈਣ ਵਾਲੇ ਜਗੀਰਦਾਰ ਕਿਸਾਨ ਸਨ। ਤਲਵੰਡੀ ਸਾਹਿਬ ਦੇ ਪਿਤਾ ਜੀ ਨੇ ਨਨਕਾਣਾ ਸਾਹਿਬ, ਗੁਰੂ ਕੇ ਬਾਗ, ਜੈਤੋ ਤੇ ਡਸਕੇ ਦੇ ਮੋਰਚੇ 'ਚ ਭਾਗ ਲਿਆ ਤੇ ਕੈਦ ਕੱਟੀ ਸੀ। ੭ ਫਰਵਰੀ, ੧੯੫੫ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਹੋਏ ਪਹਿਲੇ ਜਨਰਲ ਇਜਲਾਸ ਸਮੇਂ ਜਥੇਦਾਰ ਛਾਂਗਾ ਸਿੰਘ ਬਤੌਰ ਮੈਂਬਰ, ਸ਼੍ਰੋਮਣੀ ਕਮੇਟੀ ਹਾਜ਼ਰ ਸਨ। ਇਸ ਉਲੇਖ ਤੋਂ ਸਪਸ਼ਟ ਹੈ ਕਿ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਦਾ ਪਾਲਣ-ਪੋਸ਼ਣ ਪੰਥਕ ਪਰਵਾਰ 'ਚ ਪ੍ਰਵਾਨ ਚੜ੍ਹਿਆ। ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਦਾ ਬਾਲਪਨ ਲਾਇਲਪੁਰ ਦੀ ਜ਼ਰਖੇਜ਼ ਧਰਤੀ 'ਤੇ ਬੀਤਿਆ। ੧੮ ਸਾਲ ਦੀ ਉਮਰ 'ਚ ਇਨ੍ਹਾਂ ਦਾ ਵਿਆਹ ਬੀਬੀ ਮਹਿੰਦਰ ਕੌਰ ਨਾਲ ਹੋਇਆ। ਦੇਸ਼ ਵੰਡ ਸਮੇਂ ਇਹ ਲਾਇਲਪੁਰ ਛੱਡ ਕੇ ਤਲਵੰਡੀ ਰਾਇ (ਲੁਧਿਆਣਾ) 'ਚ ਪਰਵਾਰ ਸਮੇਤ ਵਸ ਗਏ। ਇਨ੍ਹਾਂ ਦੇ ਘਰ ਦੋ ਸਪੁੱਤਰਾਂ ਤੇ ਦੋ ਸਪੁੱਤਰੀਆਂ ਨੇ ਜਨਮ ਲਿਆ। ੧੯੫੨ ਈ: 'ਚ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ, ਗਿਆਨੀ ਗੁਰਬਚਨ ਸਿੰਘ ਜੀ ਖਾਲਸਾ, ਭਿੰਡਰਾਂਵਾਲਿਆਂ ਦੇ ਜਥੇ ਵੱਲੋਂ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਸਮੇਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਗੁਰੂ ਵਾਲੇ ਬਣ ਗਏ। ਇਸ ਪੰਥਕ ਪਰਵਾਰ ਦਾ ਇਲਾਕੇ 'ਚ ਅੱਜ ਵੀ ਪੂਰਾ ਮਾਣ-ਸਨਮਾਨ ਹੈ। ੧੯੫੨ ਈ: ਵਿਚ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਪਿੰਡ ਦੇ ਬਿਨਾਂ ਮੁਕਾਬਲਾ ਸਰਪੰਚ ਚੁਣੇ ਗਏ ਤੇ ਨਿਰੰਤਰ ੧੭ ਸਾਲ ਪਿੰਡ ਦੇ ਸਰਪੰਚ ਵਜੋਂ ਸੇਵਾ ਕਰਦੇ ਰਹੇ।

---

** ਡਾਇਰੈਕਟਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬-੩੭੯੭੯*

ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ 'ਚ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਤੇ ਜਥੇਦਾਰ ਗੁਰਚਰਨ ਸਿੰਘ ਜੀ ਟੌਹੜਾ ਦਾ ਪ੍ਰਵੇਸ਼ ਲੱਗਭਗ ਬਰਾਬਰ ਹੀ ਹੋਇਆ। ੧੯੬੦ ਈ: ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਆਮ ਚੋਣਾਂ ਹੋਈਆਂ, ਜਿਸ ਵਿਚ ਤਲਵੰਡੀ ਸਾਹਿਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਰਾਇਕੋਟ ਹਲਕੇ ਤੋਂ ਮੈਂਬਰ ਚੁਣੇ ਗਏ ਤੇ ਨਿਰੰਤਰ ਇਸ ਹਲਕੇ ਤੋਂ ਮੈਂਬਰ ਵਜੋਂ ਸ਼੍ਰੋਮਣੀ ਕਮੇਟੀ ਵਜੋਂ ਸੇਵਾ ਨਿਭਾ ਰਹੇ ਹਨ। ਜਥੇਦਾਰ ਤਲਵੰਡੀ ਸਿੱਖ ਰਾਜਨੀਤੀ 'ਚ ਬਹੁਤ ਸਰਗਰਮ ਭੂਮਿਕਾ ਨਿਭਾਉਂਦੇ ਰਹੇ ਹਨ। ੧੯੬੭ ਈ: ਵਿਚ ਪੰਜਾਬ ਵਿਧਾਨ ਸਭਾ ਦੇ ਪੰਜਾਬ 'ਚੋਂ ਸਭ ਤੋਂ ਵੱਧ ਵੋਟਾਂ ਦੇ ਫਰਕ ਨਾਲ ਮੈਂਬਰ ਚੁਣੇ ਗਏ ਅਤੇ ਅਕਾਲੀ ਵਿਧਾਨਕਾਰ ਪਾਰਟੀ ਦੇ ਨੇਤਾ ਵਜੋਂ ਸੇਵਾ ਨਿਭਾਈ। ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ੧੯੬੯ ਈ: ਵਿਚ ਪੰਜਾਬ ਵਿਧਾਨ ਸਭਾ 'ਚ ਵਿਰੋਧੀ ਧਿਰ ਦੇ ਨੇਤਾ ਵਜੋਂ ਕਾਰਜਸ਼ੀਲ ਰਹੇ। ਇਨ੍ਹਾਂ ਨੂੰ ੧੯੭੧ ਈ: ਵਿਚ ਵੀ ਪੰਜਾਬ ਵਿਧਾਨ ਸਭਾ ਦੇ ਮੈਂਬਰ ਹੋਣ ਦਾ ਮਾਣ ਹਾਸਲ ਹੋਇਆ।

ਸ. ਗੁਰਨਾਮ ਸਿੰਘ ਦੀ ਸਰਕਾਰ 'ਚ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਪੰਜਾਬ ਸਰਕਾਰ ਦੇ ਵਿਕਾਸ ਤੇ ਪਸ਼ੂ-ਪਾਲਣ ਵਿਭਾਗ ਦੇ ਮੰਤਰੀ ਬਣੇ। ਸ. ਪਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਸਮੇਂ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ, ਜੇਲ੍ਹਾਂ, ਖੇਡ ਵਿਭਾਗ ਤੇ ਟਰਾਂਸਪੋਰਟ ਮੰਤਰੀ ਵਜੋਂ ਕਾਰਜਸ਼ੀਲ ਰਹੇ। ੧੯੭੨ ਈ: 'ਚ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ, ਸ਼੍ਰੋਮਣੀ ਅਕਾਲੀ ਦਲ ਦੇ ਕਾਰਜਕਾਰੀ ਪ੍ਰਧਾਨ ਬਣ ਗਏ ਅਤੇ ੧੯੭੪ ਈ: 'ਚ ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ ਦੇ ਸਤਿਕਾਰਤ ਅਹੁਦੇ 'ਤੇ ਬਿਰਾਜਮਾਨ ਹੋਏ। ਜਥੇਦਾਰ ਸਾਹਿਬ ੧੯੭੭ ਈ: ਵਿਚ ਲੋਕ ਸਭਾ ਦੀਆਂ ਚੋਣਾਂ ਸਮੇਂ ਇਕ ਲੱਖ ਤੋਂ ਵੱਧ ਵੋਟਾਂ ਦੇ ਫਰਕ ਨਾਲ ਮੈਂਬਰ, ਲੋਕ ਸਭਾ ਚੁਣੇ ਗਏ। ਪੰਥ ਤੇ ਪੰਜਾਬ ਨਾਲ ਸੰਬੰਧਿਤ ਹਰ ਮੋਰਚੇ ਸਮੇਂ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਨੇ ਜੇਲ੍ਹ ਯਾਤਰਾ ਕੀਤੀ। ਐਮਰਜੈਂਸੀ ਦੇ ਮੋਰਚੇ ਸਮੇਂ ਇਨ੍ਹਾਂ ਨੇ ੧੯ ਮਹੀਨੇ ਜੇਲ੍ਹ 'ਚ ਗੁਜ਼ਾਰੇ। ਪੰਜਾਬ ਅਤੇ ਪੰਥਕ ਰਾਜਨੀਤੀ 'ਚ ਸ. ਪਰਕਾਸ਼ ਸਿੰਘ ਜੀ ਬਾਦਲ, ਗੁਰਪੁਰਵਾਸੀ ਜਥੇਦਾਰ ਗੁਰਚਰਨ ਸਿੰਘ ਜੀ ਟੌਹੜਾ ਅਤੇ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਦਾ ਹਮੇਸ਼ਾਂ ਪ੍ਰਭਾਵ ਰਿਹਾ ਹੈ। ਇਨ੍ਹਾਂ ਦੀ ਵਿਚਾਰਧਾਰਕ ਏਕਤਾ ਨੇ ਰਾਜਨੀਤਿਕ ਸਫਲਤਾ ਦੀਆਂ ਸਰ-ਬੁਲੰਦੀਆਂ ਨੂੰ ਛੂਹਿਆ ਤੇ ਮਾਣਿਆ ਪਰ ਆਪਸੀ ਮੱਤ-ਭੇਦਾਂ ਕਰਕੇ ਇਨ੍ਹਾਂ ਨੂੰ ਰਾਜਸੀ ਨੁਕਸਾਨ ਦਾ ਵੀ ਸਾਹਮਣਾ ਕਰਨਾ ਪਿਆ। ੨੭ ਸਤੰਬਰ, ੧੯੭੯ ਨੂੰ ਜਥੇਦਾਰ ਗੁਰਚਰਨ ਸਿੰਘ ਟੌਹੜਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ ਨੇ ਆਪਣੇ-ਆਪਣੇ ਅਹੁਦਿਆਂ ਤੋਂ ਅਸਤੀਫੇ

ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਦੇ ਦਿੱਤੇ ਪਰ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਆਦੇਸ਼ ਦੀ ਉਲੰਘਣਾ ਕਰਨ ਕਾਰਨ ਤਲਵੰਡੀ ਸਾਹਿਬ ਨੂੰ ੧੬ ਨਵੰਬਰ, ੧੯੭੯ ਨੂੰ ਤਨਖਾਹੀਆ ਕਰਾਰ ਦਿੱਤਾ ਗਿਆ ਜੋ ਤਲਵੰਡੀ ਸਾਹਿਬ ਨੇ ੨੩ ਨਵੰਬਰ, ੧੯੭੯ ਨੂੰ ਤਨਖਾਹ ਪ੍ਰਵਾਨ ਕੀਤੀ।

ਜੁਲਾਈ, ੧੯੮੦ ਈ: 'ਚ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਰਾਜ ਸਭਾ ਦੇ ਮੈਂਬਰ ਚੁਣੇ ਗਏ। ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਨੂੰ ਲਾਗੂ ਕਰਾਉਣ ਵਾਸਤੇ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਨੇ ੧੯੮੨ ਈ: ਦਿੱਲੀ 'ਚ ਮੋਰਚਾ ਲਾਇਆ। ਪੰਜਾਬ ਦੇ ਬਿਖੜੇ ਹਾਲਾਤ ਦੌਰਾਨ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਨੇ ਕਪੂਰੀ, ਧਰਮ ਯੁੱਧ ਮੋਰਚੇ 'ਚ ਵਿਸ਼ੇਸ਼ ਯੋਗਦਾਨ ਪਾਇਆ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਆਦੇਸ਼ ਨੂੰ ਸਵੀਕਾਰਦਿਆਂ ਤਲਵੰਡੀ ਸਾਹਿਬ ਧਰਮ ਯੁੱਧ ਮੋਰਚੇ 'ਚ ਸ਼ਾਮਲ ਹੋ ਗਏ ਅਤੇ ਇਕ ਵੱਡੇ ਜਥੇ ਸਮੇਤ ਗ੍ਰਿਫ਼ਤਾਰੀ ਦਿੱਤੀ। ੧੯੮੨ ਈ: 'ਚ ਪੰਥਕ ਹੁਕਮ ਨੂੰ ਮੰਨਦਿਆਂ ਰਾਜ ਸਭਾ ਤੋਂ ਅਸਤੀਫਾ ਦੇ ਦਿੱਤਾ। ਜੂਨ, ੧੯੮੪ 'ਚ ਭਾਰਤ ਸਰਕਾਰ ਵੱਲੋਂ ਸ੍ਰੀ ਦਰਬਾਰ ਸਾਹਿਬ 'ਤੇ ਕੀਤੇ ਫ਼ੌਜੀ ਹਮਲੇ ਸਮੇਂ ਵੀ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਲੰਮਾ ਸਮਾਂ ਬੰਦੀ ਬਣਾ ਕੇ ਜੇਲ੍ਹ 'ਚ ਰੱਖਿਆ ਗਿਆ। ੧੯੮੫ ਈ: ਵਿਚ ਪੰਥਕ ਏਕਤਾ ਦੇ ਨਾਂ 'ਤੇ ਬਣੇ ਸੰਯੁਕਤ ਅਕਾਲੀ ਦਲ 'ਚ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਸ਼ਾਮਲ ਹੋ ਗਏ।

੭ ਮਾਰਚ, ੧੯੬੦ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਜਨਰਲ ਸਮਾਗਮ ਸਮੇਂ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਪਹਿਲੀ ਵਾਰ, ਮੈਂਬਰ ਸ਼੍ਰੋਮਣੀ ਕਮੇਟੀ ਵਜੋਂ ਹਾਜ਼ਰ ਹੋਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਆਮ ਚੋਣਾਂ ੧੯੬੦, ੧੯੬੫, ੧੯੭੯, ੧੯੯੬ ਤੇ ੨੦੦੪ ਈ: 'ਚ ਹੋਈਆਂ। ਹਰੇਕ ਵਾਰ ਤਲਵੰਡੀ ਸਾਹਿਬ ਮੈਂਬਰ ਚੁਣੇ ਗਏ। ਸ਼ਾਇਦ ਲੋਕਤੰਤਰੀ ਪ੍ਰਬੰਧ 'ਚ ਇਹ ਇਕ ਕੀਰਤੀਮਾਨ ਹੋਵੇ ਕਿ ਇਕ ਵਿਅਕਤੀ, ਮੈਂਬਰ ਵਜੋਂ ਨਿਰੰਤਰ ਚੋਣ ਜਿੱਤੇ ਹੋਣ। ਇਸ ਸਮੇਂ ਦੌਰਾਨ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ੧੯੬੫, ੧੯੬੬, ੧੯੭੬, ੧੯੭੭, ੧੯੭੮ ਈ: 'ਚ ਅੰਤ੍ਰਿੰਗ ਕਮੇਟੀ ਮੈਂਬਰ ਵਜੋਂ ਵੀ ਕਾਰਜਸ਼ੀਲ ਰਹੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ 'ਚ ਵੀ ਬਤੌਰ ਮੈਂਬਰ ਤਲਵੰਡੀ ਸਾਹਿਬ ਨੇ ਲੰਮੇਰਾ ਸਮਾਂ ਸੇਵਾ ਨਿਭਾਈ ਹੈ।

ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਨੇ ੩੦ ਨਵੰਬਰ, ੨੦੦੦ ਨੂੰ ਸ਼੍ਰੋਮਣੀ ਸਿੱਖ ਸੰਸਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਪ੍ਰਧਾਨਗੀ ਪਦ ਸੰਭਾਲਦਿਆਂ ਹੀ ਸਿੱਖਾਂ ਨੂੰ ਵਿਸ਼ਵਾਸ ਤੇ ਅਹਿਸਾਸ ਕਰਵਾ ਦਿੱਤਾ ਕਿ ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਦਾਰੀ ਕਾਇਮ ਰਹੇਗੀ। ਸ਼੍ਰੋਮਣੀ ਕਮੇਟੀ ਨੇ ਪਾਕਿਸਤਾਨ 'ਚ ਵੱਖਰੀ ਪ੍ਰਬੰਧਕ ਕਮੇਟੀ ਬਣਨ 'ਤੇ ਪਾਕਿਸਤਾਨ ਵਿਚ ਗੁਰਦੁਆਰਿਆਂ ਦੇ ਦਰਸ਼ਨਾਂ ਵਾਸਤੇ ਜਾਣ ਵਾਲੇ ਜਥੇ ਭੇਜਣੇ ਬੰਦ ਕਰ ਦਿੱਤੇ ਸਨ। ਇਸ ਨਾਲ ਜਿੱਥੇ ਯਾਤਰੂਆਂ ਨੂੰ ਦਿੱਕਤ ਆਉਂਦੀ ਸੀ ਉਸ ਦੇ ਨਾਲ ਸ਼੍ਰੋਮਣੀ ਕਮੇਟੀ ਦੇ ਸ਼ਰੀਕਾਂ ਨੂੰ ਚੌਧਰੀ ਬਣਨ ਦਾ ਮੌਕਾ ਮਿਲਿਆ। ਤਲਵੰਡੀ ਸਾਹਿਬ ਨੇ ਜਥੇ ਭੇਜਣ ਦੀ ਪਿਰਤ ਨੂੰ ਸੁਰਜੀਤ ਕਰ ਕੇ, ਸ਼੍ਰੋਮਣੀ ਕਮੇਟੀ ਦੀ ਸਰਦਾਰੀ ਨੂੰ ਕਾਇਮ ਕੀਤਾ। ਸਿੱਖ ਵਿੱਦਿਅਕ ਅਦਾਰਿਆਂ ਨੂੰ ਘੱਟ ਗਿਣਤੀ ਦਰਜਾ ਦਿਵਾਉਣ ਵਾਸਤੇ ਤਲਵੰਡੀ ਸਾਹਿਬ ਦੇ ਯਤਨ ਸਾਰਥਕ ਹੋਏ। ਇਸ ਨਾਲ ਸਿੱਖ ਵਿੱਦਿਅਕ ਸੰਸਥਾਵਾਂ 'ਚ ਸਾਬਤ ਸੂਰਤ ਵਿਦਿਆਰਥੀਆਂ ਨੂੰ ਪਹਿਲ ਦੇ ਅਧਾਰ 'ਤੇ ਦਾਖਲੇ ਦੇਣੇ ਸ਼ੁਰੂ ਹੋਏ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਨੂੰ ਨਵੀਂ ਸੇਧ ਤੇ ਦਿਸ਼ਾ ਪ੍ਰਦਾਨ ਕਰਨ ਵਾਸਤੇ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਨੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਕਰਨ ਵਾਲੇ ਸ਼ਰਧਾਲੂਆਂ ਵਾਸਤੇ ਸਿਰੋਪਾਓ ਦੀ ਪੁਰਾਤਨ ਮਰਯਾਦਾ ਬਹਾਲ ਕੀਤੀ। ਸ੍ਰੀ ਦਰਬਾਰ ਸਾਹਿਬ 'ਚ ਸ਼ਰਧਾਲੂਆਂ ਵੱਲੋਂ ਕਰਵਾਏ ਜਾਂਦੇ ਅਖੰਡ ਪਾਠਾਂ ਵਾਸਤੇ ਵੱਖਰੇ ਕਮਰਿਆਂ ਦਾ ਨਿਰਮਾਣ ਕਰਵਾਇਆ ਤੇ ਸੰਬੰਧਿਤਾਂ ਨੂੰ ਅਖੰਡ ਪਾਠ ਸਮੇਂ ਹਾਜ਼ਰ ਰਹਿਣ ਲਈ ਜ਼ਰੂਰੀ ਕਰਾਰ ਦਿੱਤਾ। ਸ਼੍ਰੋਮਣੀ ਕਮੇਟੀ ਵੱਲੋਂ ਸ਼ਤਾਬਦੀਆਂ ਮਨਾਉਣ ਲਈ ਵਿਸ਼ੇਸ਼ ਯੋਜਨਾਵਾਂ ਉਲੀਕੀਆਂ ਗਈਆਂ।

ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਪ੍ਰਧਾਨ, ਸ਼੍ਰੋਮਣੀ ਕਮੇਟੀ ਦੇ ਕਾਰਜ-ਕਾਲ ਸਮੇਂ ਹੀ ਧਰਮ ਦੇ ਪ੍ਰਚਾਰ-ਪ੍ਰਸਾਰ ਵਾਸਤੇ ਵਿਸ਼ੇਸ਼ ਗੁਰਮਤਿ ਟ੍ਰੇਨਿੰਗ ਕੈਂਪ ਲੱਗੇ ਤੇ ਸੈਮੀਨਾਰ ਹੋਏ। ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਵੱਖ-ਵੱਖ ਇਲਾਕਿਆਂ 'ਚ ਪ੍ਰਚਾਰ ਵਹੀਰਾਂ ਅਰੰਭ ਕੀਤੀਆਂ। ਪਾਠ-ਬੋਧ ਸਮਾਗਮਾਂ ਦੀ ਪੰਥਕ ਪਿਰਤ ਨੂੰ ਮੁੜ ਸੁਰਜੀਤ ਕਰਦਿਆਂ ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ) ਤੋਂ ਅਰੰਭਤਾ ਕੀਤੀ। ਗੁਜਰਾਤ 'ਚ ੨੬ ਜਨਵਰੀ, ੨੦੦੧ ਨੂੰ ਆਏ ਭਿਆਨਕ ਭੁਚਾਲ ਸਮੇਂ ਦੁਖੀ ਮਾਨਵਤਾ ਦੀ ਸਹਾਇਤਾ ਵਾਸਤੇ ਵਿਸ਼ੇਸ਼ ਰਾਹਤ ਸਮਗਰੀ ਤੇ ਆਰਥਿਕ ਸਹਾਇਤਾ ਭੇਜ ਕੇ ਨਾਮਣਾ ਖੱਟਿਆ। ਪੰਥਕ ਮਸਲਿਆਂ ਸਬੰਧੀ ਕੇਂਦਰੀ ਨੇਤਾਵਾਂ ਨਾਲ ਵੀ ਵਿਚਾਰ-ਚਰਚਾ ਕੀਤੀ। ੬ ਫਰਵਰੀ, ੨੦੦੧ ਨੂੰ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਅਟੱਲ ਬਿਹਾਰੀ ਵਾਜਪਾਈ, ਪ੍ਰਧਾਨ ਮੰਤਰੀ ਭਾਰਤ ਸਰਕਾਰ ਨੂੰ ਗੁਜਰਾਤ 'ਚ ਆਏ ਭਿਆਨਕ ਭੂਚਾਲ ਰਾਹਤ ਫੰਡ ਵਾਸਤੇ ਸ਼੍ਰੋਮਣੀ ਕਮੇਟੀ ਵੱਲੋਂ ਚੈੱਕ ਭੇਟ ਕੀਤਾ। ਜੰਮੂ-ਕਸ਼ਮੀਰ ਦੇ ਚਿੱਟੀ ਸਿੰਘਪੁਰਾ 'ਚ ਨਿਰਦੋਸ਼ ਸਿੱਖਾਂ ਦਾ ਸਮੂਹਿਕ ਕਤਲੇਆਮ ਕੀਤਾ ਗਿਆ ਤਾਂ ਵੀ ਪੀੜਤਾਂ ਨਾਲ ਹਮਦਰਦੀ ਦਾ ਇਜ਼ਹਾਰ ਕਰਦਿਆਂ ਆਰਥਿਕ ਸਹਾਇਤਾ ਦਿੱਤੀ ਗਈ। ਗ੍ਰਹਿ ਮੰਤਰੀ ਅਡਵਾਨੀ ਨਾਲ ਵੀ ਉਨ੍ਹਾਂ ਵਿਸ਼ੇਸ਼ ਮੁਲਾਕਾਤ

ਕਰ ਕੇ ਚਿੱਟੀ ਸਿੰਘਪੁਰਾ, ਜੰਮੂ ਕਸ਼ਮੀਰ 'ਚ ਹੋਏ ਸਿੱਖ ਸਮੂਹਿਕ ਕਤਲੇਆਮ ਦਾ ਮੁੱਦਾ ਉਠਾਇਆ। ਅਖੌਤੀ ਸਾਧ ਭਨਿਆਰੇ ਵਾਲੇ ਵਿਰੁੱਧ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਨੇ ਆਪਣੇ ਪ੍ਰਧਾਨਗੀ ਕਾਰਜ-ਕਾਲ ਸਮੇਂ ਜ਼ਬਰਦਸਤ ਮੁਹਿੰਮ ਚਲਾ ਕੇ ਅਖੌਤੀ ਸਾਧ ਦਾ ਨੱਕ 'ਚ ਦਮ ਕਰ ਦਿੱਤਾ। ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਦੀਵਾਨ ਹਾਲ ਦੀ ਅਰੰਭਤਾ ਤੇ ਸ੍ਰੀ ਚਮਕੌਰ ਸਾਹਿਬ ਵਿਖੇ ਪੁਰਾਤਨ ਬਾਉਲੀ ਦੇ ਸੰਭਾਲ ਕਾਰਜ ਦਾ ਅਰੰਭ ਤਲਵੰਡੀ ਸਾਹਿਬ ਦੇ ਸਮੇਂ ਹੀ ਹੋਇਆ। ਬੱਸ ਸਟੈਂਡ ਤੇ ਰੇਲਵੇ ਸਟੇਸ਼ਨ ਤੋਂ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਵਾਸਤੇ ਆਉਂਦੀਆਂ ਸੰਗਤਾਂ ਦੀ ਸਹੂਲਤ ਲਈ ਫ੍ਰੀ ਬੱਸ ਸੇਵਾ ਸ਼ੁਰੂ ਕੀਤੀ ਗਈ।

੨੭ ਨਵੰਬਰ, ੨੦੦੧ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਸਲਾਨਾ ਜਨਰਲ ਇਜਲਾਸ ਸਮੇਂ ਪ੍ਰੋ. ਕਿਰਪਾਲ ਸਿੰਘ ਜੀ ਬਡੂੰਗਰ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚੁਣੇ ਗਏ। ਇਸ ਤਰ੍ਹਾਂ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਦਾ ਪ੍ਰਧਾਨਗੀ ਕਾਰਜ-ਕਾਲ ਸੰਪੂਰਨ ਹੋ ਗਿਆ। ਅਕਾਲੀ ਆਗੂਆਂ 'ਚੋਂ ਬਜ਼ੁਰਗਵਾਰ ਅਕਾਲੀ ਆਗੂ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਬੇਬਾਕ, ਸਿੱਖ ਸ਼ਖ਼ਸੀਅਤ ਵਜੋਂ ਵਿਚਰਦੇ ਹਨ। ਸਿੱਖ ਰਾਜਨੀਤੀ ਦੇ ਸ਼ਾਹਸਵਾਰ ਜਥੇਦਾਰ ਤਲਵੰਡੀ ਨੂੰ ਸਿੱਖੀ ਸ਼ਰਧਾ ਭਾਵਨਾ ਤੇ ਸਾਬਤ ਕਦਮੀ ਦੇ ਗੁਣ ਵਿਰਸੇ ਵਿਚ ਮਿਲੇ। ਭਾਵੇਂ ਕਿ ਤਲਵੰਡੀ ਸਾਹਿਬ ਜਜ਼ਬਾਤੀ ਸੁਭਾਅ ਕਰਕੇ ਕਾਹਲੇ ਪੈ ਜਾਂਦੇ ਹਨ ਪਰ ਜਲਦੀ ਹੀ ਸ਼ਾਂਤ ਵੀ ਹੋ ਜਾਂਦੇ ਹਨ।

ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਨੇ ਭਾਵੇਂ ਸੰਸਾਰਿਕ ਅੱਖਰ ਗਿਆਨ ਪ੍ਰਾਪਤ ਨਹੀਂ ਕੀਤਾ ਪਰ ਤਜਰਬੇ ਦੀ ਟਕਸਾਲ 'ਚ ਜੋ ਘਾੜਤ ਉਨ੍ਹਾਂ ਦੀ ਘੜੀ ਗਈ, ਉਹ ਇਕ ਮਿਸਾਲ ਹੈ। ਉਹ ਮੰਨਦੇ ਹਨ ਕਿ ਜੀਵਨ ਸੰਗਰਾਮ 'ਚ ਧਰਮ ਦੀ ਰੋਸ਼ਨੀ ਹੀ ਅਸਲ ਮਾਰਗ-ਦਰਸ਼ਨ ਕਰਦੀ ਹੈ। ਬੇਬਾਕ ਸੁਭਾਅ ਦੇ ਮਾਲਕ ਤਲਵੰਡੀ ਸਾਹਿਬ ਕਹਿੰਦੇ ਹਨ ਕਿ, ਨਾ ਮੈਂ ਗੁਰੂ ਘਰ ਦਾ ਪੈਸਾ ਖਾਧਾ ਹੈ ਤੇ ਨਾ ਹੀ ਕਿਸੇ ਨੂੰ ਖਾਣ ਦਿੱਤਾ ਹੈ। ਕਾਲੀ ਦਸਤਾਰ ਦੇ ਧਾਰਨੀ ਤਲਵੰਡੀ ਸਾਹਿਬ ਦਾ ਕਹਿਣਾ ਹੈ ਕਿ, ਮੈਂ ਜਮਾਂਦਰੂ ਅਕਾਲੀ ਹਾਂ ਤੇ ਅਕਾਲ ਦੇ ਪੁਜਾਰੀ ਅਕਾਲੀ ਵਜੋਂ ਹੀ ਇਸ ਸੰਸਾਰ ਨੂੰ ਫਤਹ ਬੁਲਾਵਾਂਗਾ। ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਪਾਸ ਸ਼੍ਰੋਮਣੀ ਅਕਾਲੀ ਦਲ ਜਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪ੍ਰਧਾਨਗੀ ਹੈ ਜਾਂ ਨਹੀਂ ਪਰ ਉਨ੍ਹਾਂ ਦੀ ਅਕਾਲੀ ਜਥੇਦਾਰ ਵਜੋਂ ਠਾਠ-ਬਾਠ ਹਮੇਸ਼ਾਂ ਕਾਇਮ ਰਹੀ ਹੈ ਅਤੇ ਅੱਜਕੱਲ੍ਹ ਜਥੇਦਾਰ ਜਗਦੇਵ ਸਿੰਘ ਜੀ ਤਲਵੰਡੀ ਸ਼੍ਰੋਮਣੀ ਅਕਾਲੀ ਦਲ ਦੇ ਸਰਪ੍ਰਸਤ ਵਜੋਂ ਸੇਵਾ ਨਿਭਾ ਰਹੇ ਹਨ ਅਤੇ ਪਰਵਾਰ ਸਮੇਤ ਸਰਾਭਾ ਨਗਰ, ਲੁਧਿਆਣਾ ਵਿਖੇ ਨਿਵਾਸ ਰਖ ਰਹੇ ਹਨ। ■

***ਗਾਗਰ 'ਚ ਸਾਗਰ-੧੧***

# ਜਵਾਨੀ ਲਈ ਪ੍ਰੇਰਨਾ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਜਰਾ ਉਪਾਉ ਨ ਹੋ ਸਕੇ, ਜਰਾ ਅਵਸਥਾ ਮਾਹਿ।*
*ਭਵ ਸਾਗਰ ਕੇ ਤਰਣ ਕੋ, ਤਰਣ ਅਵਸਥਾ ਆਹਿ।*

*(ਭਰਥਰੀ ਜੀ)*

ਪੰਜਾਬੀ ਦੀ ਅਖਾਉਤ ਹੈ, 'ਕੱਲ੍ਹ ਕਰਨਾ ਸੋ ਅੱਜ ਕਰ, ਅੱਜ ਕਰਨਾ ਸੋ ਹੁਣ, ਉਮਰ ਹੱਡਾਂ ਨੂੰ ਖਾ ਰਹੀ ਜਿਉਂ ਲੱਕੜੀ ਨੂੰ ਘੁਣ।' ਭਾਵ ਜੋ ਕੰਮ ਕੱਲ੍ਹ ਨੂੰ ਕਰਨ ਦੀ ਸਲਾਹ ਹੈ, ਉਹ ਅੱਜ ਹੀ ਕਰ ਲਵੋ ਅਤੇ ਜੋ ਅੱਜ ਬਾਰੇ ਸੋਚਿਆ ਹੈ, ਉਹ ਹੁਣੇ ਹੀ ਸ਼ੁਰੂ ਕਰ ਦਿਉ। ਕਿਧਰੇ ਅੱਜਕਲ੍ਹ ਕਰਦਿਆਂ ਸਮਾਂ ਨਾ ਬੀਤ ਜਾਵੇ ਕਿਉਂਕਿ ਉਮਰ ਤਾਂ ਹੱਡਾਂ ਨੂੰ ਖਾ ਰਹੀ ਹੈ ਤੇ ਪਲ-ਪਲ ਅਸੀਂ ਅੰਤ ਵੱਲ ਵਧ ਰਹੇ ਹਾਂ। ਤਕਰੀਬਨ ਵਿੱਦਿਅਕ ਅਦਾਰਿਆਂ ਦੀਆਂ ਕੰਧਾਂ ਉੱਪਰ ਮੋਟਾ ਕਰ ਕੇ ਲਿਖਿਆ ਹੁੰਦਾ ਹੈ, 'ਅੱਜ ਦਾ ਕੰਮ ਕੱਲ੍ਹ 'ਤੇ ਨਾ ਛੱਡੋ।' ਇਧਰ ਦ੍ਰਿਸ਼ਟਮਾਨ ਸੰਸਾਰ ਵਿਚ ਬਹੁਤੇ ਬੰਦਿਆਂ ਦੀ ਸਾਰੀ ਉਮਰ ਸਕੀਮਾਂ ਵਿਚ ਹੀ ਨਿਕਲ ਜਾਂਦੀ ਹੈ ਅਤੇ ਜਦ ਚਿੜ੍ਹੀਆਂ ਖੇਤ ਚੁਗ ਜਾਂਦੀਆਂ ਹਨ ਤਾਂ ਪਛਤਾਵਾ ਹੀ ਪੱਲੇ ਰਹਿ ਜਾਂਦਾ ਹੈ। ਬਹੁਤੀਆਂ ਸਕੀਮਾਂ ਦੇ ਘਾੜੇ ਬਾਰੇ ਹੀ ਲੋਕ ਮੁਹਾਵਰਾ ਹੈ, 'ਮਾੜਾ ਚੋਰ ਸਕੀਮਾਂ 'ਤੇ ਜ਼ੋਰ।' ਫਿਰ ਇਸ ਚਰਚਾ ਦਾ ਹੱਲ ਕੀ ਹੈ?

ਉਪਰੋਕਤ ਪੰਕਤੀਆਂ ਭਰਥਰੀ ਜੀ ਦੇ 'ਵੈਰਾਗ ਸ਼ਤਕ' ਗ੍ਰੰਥ ਵਿਚ ਹਨ। ਇਨ੍ਹਾਂ ਵਿਚ ਜੀਵਨ-ਜਾਚ ਦਾ ਫ਼ਲਸਫ਼ਾ ਹੈ। ਮਨੁੱਖੀ ਜੀਵਨ ਵਿਚ ਬਚਪਨ ਦੀ ਉਮਰ ਬਾਦਸ਼ਾਹੀ ਤੇ ਬੇਪਰਵਾਹੀ ਵਾਲੀ ਹੁੰਦੀ ਹੈ। ਜਵਾਨੀ ਦੀ ਉਮਰ ਦੀ ਸ਼ਕਤੀ ਬਹੁਤਾ ਵਰਗ ਰੰਗ ਤਮਾਸ਼ਿਆਂ ਵਿਚ ਗੁਆ ਲੈਂਦਾ ਹੈ। ਬਿਰਧ ਅਵਸਥਾ ਵਿਚ ਕੁਝ ਕਰਨਾ ਤਾਂ ਚਾਹੁੰਦਾ ਹੈ, ਪਰ ਸ਼ਕਤੀਹੀਣ ਹੁੰਦਾ ਹੈ। ਕਈ ਸਦੀਆਂ ਪਹਿਲਾਂ ਬਾਬਾ ਫ਼ਰੀਦ ਜੀ ਨੇ ਕਿਹਾ, 'ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ' ਅਤੇ ਭਗਤ ਬਾਣੀ ਵਿਚ 'ਭਵਰ ਗਏ ਬਗ ਬੈਠੇ ਆਇ' ਭਾਵ ਕਾਲੇ ਕੇਸ ਚਲੇ ਗਏ ਜੋ ਜੁਆਨੀ ਦਾ ਸਮਾਂ ਸੀ, ਹੁਣ ਬਗ (ਚਿੱਟੇ ਵਾਲ) ਆ ਗਏ। ਬਿਰਧ ਅਵਸਥਾ ਵਿਚ 'ਅੰਤਰਿ ਸੁਰਤਿ ਗਿਆਨੁ' ਵਾਲੀਆਂ ਬਹੁਤ ਘੱਟ ਰੂਹਾਂ ਕਾਰਜਸ਼ੀਲ ਹੁੰਦੀਆਂ ਹਨ। ਇਸੇ ਸੰਦਰਭ ਵਿਚ ਭਰਥਰੀ ਜੀ ਦਾ ਬਹੁਤ ਸੁੰਦਰ ਵਿਚਾਰ ਹੈ ਕਿ ਜਰਾ (ਥੋੜ੍ਹਾ) ਜਿਹਾ ਉਪਾਉ ਵੀ ਨਹੀਂ ਹੋ ਸਕਦਾ, ਜਦੋਂ (ਬੁਢਾਪੇ) ਦੀ ਉਮਰ ਹੋ ਜਾਂਦੀ ਹੈ। ਸਾਹਮਣੇ

*(ਬਾਕੀ ਸਫ਼ਾ ੮੪ 'ਤੇ)*

** ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: ੯੮੧੫੯-੮੫੫੫੯*

*ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ*

# ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ

*-ਸ. ਬਲਵਿੰਦਰ ਸਿੰਘ ਜੌੜਾਸਿੰਘਾ**

ਭੱਟ ਕਲ ਜੀ ਦੱਸਦੇ ਹਨ ਕਿ ਪੰਜਵੇਂ ਸਤਿਗੁਰੂ ਅਰਜਨ ਸਾਹਿਬ ਜੀ ਲੋਕਾਂ ਦੇ ਦੁੱਖਾਂ ਨੂੰ ਹਰਨ ਵਾਲੇ, ਭੈਅ ਦੂਰ ਕਰਨ ਵਾਲੇ ਅਤੇ ਗਿਆਨ ਦੇ ਸੋਮੇ ਹਨ:-

*ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥*
*ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ ॥*

*(ਪੰਨਾ ੧੪੦੭)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਬਖਸ਼ਿਸ਼ਾਂ ਦਾ ਵਰ ਬਖਸ਼ਿਆ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਇਹ ਸਭ ਪਦਾਰਥਾਂ ਦਾ ਖਜ਼ਾਨਾ ਸ੍ਰੀ ਗੁਰੂ ਅਮਰਦਾਸ ਜੀ ਨੂੰ ਦਿੱਤਾ ਅਤੇ ਅੱਗੇ ਸ੍ਰੀ ਗੁਰੂ ਰਾਮਦਾਸ ਜੀ ਤੋਂ ਸ੍ਰੀ ਗੁਰੂ ਅਰਜਨ ਸਾਹਿਬ ਬਖਸ਼ਿਸ਼ਾਂ ਦਾ ਖਜ਼ਾਨਾ ਬਣੇ ਅਤੇ ਜਿਸ ਨੇ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਦੀ ਪਾਰਸ ਦੀ ਛੋਹ ਪ੍ਰਾਪਤ ਕੀਤੀ, ਉਹ ਮੁਕਤ ਪਦਾਰਥ ਨੂੰ ਪ੍ਰਾਪਤ ਹੋ ਗਏ:

*ਗੁਰਿ ਨਾਨਕਿ ਅੰਗਦੁ ਵਰ੍ਯਉ ਗੁਰਿ ਅੰਗਦਿ ਅਮਰ ਨਿਧਾਨੁ॥*
*ਗੁਰਿ ਰਾਮਦਾਸ ਅਰਜੁਨੁ ਵਰ੍ਯਉ ਪਾਰਸੁ ਪਰਸੁ ਪ੍ਰਮਾਣੁ॥੪॥* *(ਉਹੀ)*

ਧੰਨ ਧੰਨ ਗੁਰੂ ਅਰਜਨ ਸਾਹਿਬ ਜੀ ਦਾ ਦਰਬਾਰ ਲੱਗਾ ਹੋਇਆ ਸੀ। ਲੋਕ ਸਤਿਗੁਰੂ ਜੀ ਦੇ ਚਰਨਾਂ ਦੀ ਪਾਰਸ ਛੋਹ ਪ੍ਰਾਪਤ ਕਰ ਰਹੇ ਸਨ। ਝਿੰਘਰਣ ਜਾਤ ਦੇ ਸੰਸਕ੍ਰਿਤ ਵਿੱਦਿਆ ਵਿਚ ਨਿਪੁੰਨ ਦੋ ਆਦਮੀ ਬਾਲਾ ਤੇ ਕ੍ਰਿਸ਼ਨਾ ਜੋ ਬੜੇ ਸਿਆਣੇ ਤੇ ਵਿਦਵਾਨ ਪੰਡਤ ਲੋਕ ਸਨ, ਸਤਿਗੁਰੂ ਜੀ ਦੇ ਹਜ਼ੂਰ ਆਏ। ਉਹ ਸਿਆਣੇ ਇੰਨੇ ਸਨ ਕਿ ਜਦੋਂ ਕਿਤੇ ਸਭਾ ਵਿਚ ਬੋਲਦੇ ਤਾਂ ਸਭ ਨੂੰ ਮੋਹ ਲੈਂਦੇ ਤੇ ਸਭ ਦੀ ਵਾਹ-ਵਾਹ ਖੱਟਦੇ। ਦੋਹਾਂ ਨੇ ਪਾਤਸ਼ਾਹ ਅੱਗੇ ਅਰਜ਼ ਕੀਤੀ 'ਹੇ ਪਾਤਸ਼ਾਹ ਜੀ! ਛੇ ਸ਼ਾਸਤਰ ਤੇ ਅਠ੍ਹਾਰਾਂ ਪੁਰਾਣਾਂ ਦਾ ਸਾਨੂੰ ਗਿਆਨ ਹੈ। ਅਸੀਂ ਸਰੋਤਿਆਂ ਨੂੰ ਪ੍ਰਸੰਨ ਕਰਦੇ ਹਾਂ। ਚੰਗੀ ਬੁੱਧੀ ਹੈ ਪਰ ਮਨ ਵਿਚ ਸ਼ਾਂਤੀ ਨਹੀਂ। ਹੇ ਸਤਿਗੁਰੂ ਜੀ! ਆਪ ਦੇ ਸਿੱਖ ਸ਼ਾਂਤੀ ਪ੍ਰਾਪਤ ਕਰਦੇ ਹਨ ਤੇ ਤੁਹਾਡੀ ਬਖਸ਼ਿਸ਼ ਨਾਲ ਉਨ੍ਹਾਂ ਨੂੰ ਵਡਿਆਈ ਮਿਲਦੀ ਹੈ ਅਤੇ ਗੁਣਾਂ ਦੇ ਭੰਡਾਰ ਵੀ ਗ੍ਰਹਿਣ ਕਰਦੇ ਹਨ। ਹੇ ਰਹਿਮਤ ਦੇ ਸਾਈਂ! ਸਾਡੇ ਗਰੀਬਾਂ ਉੱਤੇ ਵੀ ਕਿਰਪਾ ਕਰੋ ਤਾਂ ਜੋ ਸਾਡੇ ਹਿਰਦੇ ਵਿਚ ਸ਼ਾਂਤੀ ਪੈਦਾ ਹੋ ਜਾਵੇ:

*ਸਿੱਖ ਆਪ ਕੇ ਸ਼ਾਂਤੀ ਪਾਇਂ।*
*ਅਜ਼ਮਤ ਜੁਤਿ ਲਹਿਂ ਗੁਨ ਸਮੁਦਾਇ।*

** ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੧੨*

*ਕ੍ਰਿਪਾ ਕਰਹੁ ਇਹ ਭੇਦ ਬਤਾਵੋ।*
*ਰਿਦੈ ਹਮਾਰੇ ਸ਼ਾਂਤਿ ਉਪਾਵੋ॥੭॥*

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ਤੀਜੀ, ਅੰਸੂ ੫੩)*

ਅਵਗੁਣ ਹਰਨ ਸਤਿਗੁਰੂ ਜੀ ਨੇ ਦੋਨਾਂ ਨੂੰ ਬਚਨ ਕਰਦਿਆਂ ਕਿਹਾ 'ਹੇ ਭਾਈ ਮਨ ਹੀ ਸਾਰੇ ਗੁਣਾਂ ਔਗੁਣਾਂ ਦਾ ਕਾਰਨ ਹੈ ਤੇ ਜਦੋਂ ਤੋਂ ਤੁਸੀਂ ਵਿੱਦਿਆ ਲੈਣ ਲੱਗੇ ਸੀ ਉਦੋਂ ਹੀ ਤੁਹਾਡੇ ਮਨਾਂ ਅੰਦਰ ਤ੍ਰਿਸ਼ਨਾ ਪੈਦਾ ਹੋ ਗਈ ਸੀ ਕਿ ਅਸੀਂ ਵਿੱਦਿਆ ਪੜ੍ਹ ਕੇ ਬਹੁਤ ਸਾਰੀ ਧਨ-ਦੌਲਤ ਕਮਾਵਾਂਗੇ। ਜੋ ਤੁਸੀਂ ਕਥਾ-ਵਾਰਤਾ ਸੁਣਾ ਕੇ ਇਕੱਠਾ ਕਰ ਲਿਆ। ਤੁਸੀਂ ਤਾਂ ਮਨ ਨੂੰ ਸਮਝਾਉਣ ਲਈ ਕਦੇ ਵਿੱਦਿਆ ਪੜ੍ਹੀ ਹੀ ਨਹੀਂ ਤੇ ਨਾ ਹੀ ਕਦੇ ਇਸ ਦੀ ਵਿਚਾਰ ਕੀਤੀ। ਤੁਹਾਡਾ ਮਨ ਦਾ ਧਿਆਨ ਧਨ ਵਿਚ ਰਹਿੰਦਾ ਹੈ। ਫਿਰ ਸ਼ਾਂਤੀ ਤੇ ਹੋਰ ਗੁਣਾਂ ਨੂੰ ਕਿਵੇਂ ਪ੍ਰਾਪਤ ਕਰਦੇ:

*ਬਿੱਦਯਾ ਪਠਨਿ ਲਗੇ ਤੁਮ ਜਬ ਤੇ।*
*ਮਨ ਤ੍ਰਿਸ਼ਨਾ ਉਪਜਾਇਸਿ ਤਬ ਤੇ॥੮॥।*
*ਬਹੁ ਬਿੱਦਯਾ ਹਮ ਪਠਹਿਂ ਬਨਾਇ।*
*ਦਰਬ ਸਮੂਹ ਲੇਹਿਂ ਉਪਜਾਇ।*
*ਦਿਢ ਸੰਕਲਪ ਤਥਾ ਹੀ ਰਹਯੋ।*
*ਕਰਿ ਕਰਿ ਕਥਾ ਦਰਬ ਹੀ ਲਹਯੋ॥*
*ਨਿਜ ਮਨ ਕੇ ਸਮਝਾਵਨਿ ਕਾਰਨ।*
*ਪਠੀ ਨ ਬਿੱਦਯਾ ਕਿਯ ਨ ਬਿਚਾਰਨਿ॥*
*ਕਥਾ ਕਰਤਿ ਧਨ ਮਹਿਂ ਮਨ ਰਹੈ।*
*ਕਿਮ ਸ਼ਾਂਤੀ ਗੁਨ ਗਨ ਕੋ ਲਹੈ॥੧੦॥* *(ਉਹੀ)*

ਸਤਿਗੁਰੂ ਜੀ ਨੇ ਦੋਹਾਂ ਨੂੰ ਉਪਦੇਸ਼ ਕਰਦਿਆਂ ਬਚਨ ਕੀਤੇ ਕਿ ਜਿਵੇਂ ਤੁਸੀਂ ਲੋਕਾਂ ਨੂੰ ਸਮਝਾਉਣ ਲਈ ਅਨੇਕਾਂ ਸਿਆਣਪਾਂ ਵਰਤਦੇ ਰਹੇ ਹੋ, ਉਦਾਹਰਨਾਂ ਦਿੰਦੇ ਸੀ ਤੇ ਉਨ੍ਹਾਂ ਨੂੰ ਖੁਸ਼ ਕਰਨ ਦਾ ਯਤਨ ਕਰਦੇ ਰਹੇ ਹੋ, ਉਸੇ ਤਰ੍ਹਾਂ ਹੁਣ ਆਪਣੇ ਮਨ ਨੂੰ ਸਮਝਾਉਣ ਲਈ ਉਹ ਵਿਚਾਰ ਕਰੋ। ਪ੍ਰੇਮ ਸਹਿਤ 'ਸਤਿਨਾਮ' ਦਾ ਜਾਪ ਕਰੋ। ਸੁੱਖ ਤੇ ਦੁੱਖ ਦੇ ਭੇਦ ਨੂੰ ਜਾਣੋ ਅਤੇ ਮਨ ਨੂੰ ਟਿਕਾ ਲਵੋ। ਨਿਰੰਕਾਰ ਹਿਰਦੇ ਵਿਚ ਹੀ ਵੱਸਦਾ ਹੈ ਤੇ ਮਨ ਦੀ ਸਾਰੀ ਹਾਲਤ ਨੂੰ ਜਾਣਦਾ ਹੈ ਤੇ ਉਸ ਨਿਰੰਕਾਰ ਨੂੰ ਹੀ ਸਭ ਥਾਂ ਜਾਣੋ।' ਭਾਈ ਕ੍ਰਿਸ਼ਨਾ ਤੇ ਭਾਈ ਬਾਲਾ ਨੇ ਸਤਿਗੁਰੂ ਦੇ ਉਪਦੇਸ਼ ਨੂੰ ਸਤਿ ਕਰ ਕੇ ਮੰਨਿਆ ਤੇ ਉਸੇ ਤਰ੍ਹਾਂ ਵਿਚਾਰ ਕਰਨ ਲੱਗ ਪਏ। ਫਿਰ ਮਨ ਨੂੰ ਸਮਝਾਉਣ ਲੱਗ ਪਏ ਤੇ ਹੌਲੀ-ਹੌਲੀ ਮਾਇਆ ਦੀ ਤ੍ਰਿਸ਼ਨਾ ਆਦਿ ਦਾ ਤਿਆਗ ਕਰਨ ਲੱਗ ਗਏ। ਰੋਜ਼ਾਨਾ ਸੰਗਤ ਵਿਚ ਆਉਂਦੇ। ਘਾਲ ਥਾਇ ਪਈ ਤਾਂ ਵਾਹਿਗੁਰੂ ਨਾਲ ਪ੍ਰੀਤ ਲੱਗ ਗਈ। ਫਿਰ ਦੋਵੇਂ ਦ੍ਰਿੜ੍ਹ ਵਿਸ਼ਵਾਸ ਨਾਲ ਸਤਿਗੁਰੂ ਜੀ ਦੇ ਸਿੱਖ ਬਣ ਗਏ। ਭਾਈ

ਸੰਤੋਖ ਸਿੰਘ ਜੀ ਨੇ ਇਸ ਦਾ ਵਰਣਨ ਇੰਵ ਕੀਤਾ ਹੈ:

*ਬਸਹਿ ਰਿਦੈ ਮਨ ਕੀ ਸਭਿ ਜਾਨਹਿ।*
*ਸੋ ਪਰਮੇਸ਼ੁਰ ਲਖਿ ਸਭਿ ਥਾਨਹਿ।*
*ਸ਼੍ਰੀ ਮੁਖ ਤੇ ਸੁਨਿ ਪੰਡਿਤ ਦੋਊ।*
*ਮਾਨੇ ਬਾਕ ਬਿਚਾਰਤਿ ਸੋਊ॥੧੪॥*
*ਮਨ ਕੋ ਸਮੁਝਾਵਨਿ ਪੁਨਿ ਲਾਗੇ।*
*ਸਨੈ ਸਨੈ ਤ੍ਰਿਸ਼ਨਾਦਿਕ ਤਯਾਗੇ।*
*ਸਤਿਗੁਰ ਸੰਗ ਕਰਤਿ ਭੇ ਨੀਤ।*
*ਸੱਤਿਨਾਮ ਸੰਗ ਲਾਗੀ ਪ੍ਰੀਤਿ॥੧੫॥*
*ਹੋਤਿ ਭਯੋ ਤਿਨ ਕੋ ਕੱਲਯਾਨੇ।*
*ਗੁਰ ਕੇ ਸਿੱਖ ਹੋਇ ਮਨ ਮਾਨੇ।* *(ਉਹੀ)*

ਗੁਰਬਾਣੀ ਅੰਦਰ ਭਗਤ ਕਬੀਰ ਜੀ ਨੇ ਵੀ ਪਾਵਨ ਉਪਦੇਸ਼ ਰਾਹੀਂ ਦੱਸਿਆ ਹੈ ਕਿ ਮਨ ਨੂੰ ਸਮਝਾਉਣ ਲਈ ਪ੍ਰਭੂ ਦਾ ਗਿਆਨ ਲੈਣਾ ਜ਼ਰੂਰੀ ਹੈ:

*ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥* *(ਪੰਨਾ ੩੫੮)*

ਇਸ ਤਰ੍ਹਾਂ ਭਾਈ ਕ੍ਰਿਸ਼ਨਾ ਤੇ ਭਾਈ ਬਾਲਾ ਦਾ ਕਲਿਆਣ ਹੋਇਆ। ਭਾਈ ਗੁਰਦਾਸ ਜੀ ਨੇ ਇਨ੍ਹਾਂ ਦੋਹਾਂ ਸਿੱਖਾਂ ਨੂੰ ਸਭਾ ਦਾ ਸ਼ਿੰਗਾਰ ਕਿਹਾ ਹੈ ਜਿਵੇਂ:

*ਬਾਲਾ ਕਿਸਨਾ ਝਿੰਗਰਣਿ ਪੰਡਿਤ ਰਾਇ ਸਭਾ ਸੀਗਾਰਾ।* *(ਵਾਰ ੧੧:੧੮)*

■

---

## ਗਾਗਰ 'ਚ ਸਾਗਰ-੧੧

*(ਸਫ਼ਾ ੮੧ ਦਾ ਬਾਕੀ ਹਿੱਸਾ)*

ਜੋ ਭਵ (ਭੈ) ਦਾ ਸਾਗਰ ਭਾਵ ਜੋ ਜੀਵਨ ਦਾ ਬਿਖਮ ਕਾਰਜ ਕਰਨ ਵਾਲਾ ਹੈ, ਉਹ ਸਮੁੰਦਰ ਨੂੰ ਤਰਣ (ਤੈਰਨ) ਵਾਸਤੇ ਤਰਣ ਅਵਸਥਾ (ਜੁਆਨੀ ਦੀ ਉਮਰ) ਸਭ ਤੋਂ ਵਧੀਆ ਹੈ। ਇੱਥੇ 'ਜਰਾ' ਤੇ 'ਤਰਣ' ਸ਼ਬਦ ਦੋ-ਦੋ ਅਰਥਾਂ ਵਿਚ ਆਏ ਹਨ। ਇਹ ਕਾਵਿ ਦਾ ਨਮੂਨਾ ਕਵੀ ਜਨਾਂ ਲਈ ਅਤੇ ਭਾਵ ਅਰਥ ਦਾ ਨਮੂਨਾ ਨੌਜਵਾਨ ਵਰਗ ਲਈ ਪ੍ਰੇਰਨਾ-ਸ੍ਰੋਤ ਹੈ ਕਿ ਕਿਧਰੇ ਅੱਜਕਲ੍ਹ ਕਰਦਿਆਂ ਜ਼ਿੰਦਗੀ ਦਾ ਕੀਮਤੀ ਸਮਾਂ ਨਾ ਨਸ਼ਟ ਹੋ ਜਾਵੇ।

■

# ਦੂਜੀ ਪੂਰਬੀ ਭਾਰਤੀ ਪੰਜਾਬੀ ਕਾਨਫਰੰਸ

*-ਡਾ. ਪਰਮਵੀਰ ਸਿੰਘ**

ਪੰਜਾਬੀ ਭਾਸ਼ਾ ਅਤੇ ਸਭਿਆਚਾਰ ਦੇ ਵਿਕਾਸ ਲਈ ਪੰਜਾਬੀ ਯੂਨੀਵਰਸਿਟੀ ਪਟਿਆਲਾ ਹਮੇਸ਼ਾਂ ਯਤਨਸ਼ੀਲ ਰਹਿੰਦੀ ਹੈ। ਇਸ ਮਨੋਰਥ ਅਧੀਨ ਇਸ ਯੂਨੀਵਰਸਿਟੀ ਨੇ ਬਹੁਤ ਹੀ ਵਿਲੱਖਣ ਖੋਜ-ਕਾਰਜ ਕੀਤੇ ਹਨ, ਦੇਸ਼-ਵਿਦੇਸ਼ ਵਿਚ ਜਿਨ੍ਹਾਂ ਦੀ ਸ਼ਲਾਘਾ ਅਤੇ ਚਰਚਾ ਨਿਰੰਤਰ ਚੱਲਦੀ ਰਹਿੰਦੀ ਹੈ। ਪੰਜਾਬੀ ਅਤੇ ਸਿੱਖ ਧਰਮ ਨਾਲ ਸੰਬੰਧਿਤ ਕੋਈ ਵੀ ਖੋਜ-ਕਾਰਜ ਇਸ ਯੂਨੀਵਰਸਿਟੀ ਦੀ ਸ਼ਮੂਲੀਅਤ ਤੋਂ ਬਗੈਰ ਅਧੂਰਾ ਜਾਪਦਾ ਹੈ। ਦੇਸ਼-ਵਿਦੇਸ਼ ਵਿਚ ਵੱਸਦੇ ਪੰਜਾਬੀਆਂ ਨੂੰ ਜੋੜਨ ਹਿਤ ਇੱਕ ਪਲੇਟਫਾਰਮ ਪ੍ਰਦਾਨ ਕਰਨ ਲਈ ਇਸ ਯੂਨੀਵਰਸਿਟੀ ਨੇ ਹਮੇਸ਼ਾਂ ਅਗਾਂਹਵਧੂ ਭੂਮਿਕਾ ਨਿਭਾਈ ਹੈ। ਆਪਣੀ ਮਿੱਟੀ ਅਤੇ ਮਾਂ-ਬੋਲੀ ਨਾਲ ਜੁੜਨ ਦੀ ਚੇਸ਼ਟਾ ਹਰ ਇਕ ਪੰਜਾਬੀ ਦੇ ਮਨ ਵਿਚ ਹਮੇਸ਼ਾਂ ਜਾਗ੍ਰਿਤ ਰਹਿੰਦੀ ਹੈ ਅੰਤਰਰਾਸ਼ਟਰੀ ਪੰਜਾਬੀ ਵਿਕਾਸ ਕਾਨਫਰੰਸ, ਵਿਸ਼ਵ ਪੰਜਾਬੀ ਕਾਨਫਰੰਸ ਅਤੇ ਸਰਬ ਭਾਰਤੀ ਪੰਜਾਬੀ ਕਾਨਫਰੰਸ ਯੂਨੀਵਰਸਿਟੀ ਦੀਆਂ ਅਜਿਹੀਆਂ ਮਹੱਤਵਪੂਰਨ ਕਾਨਫਰੰਸਾਂ ਹਨ ਜਿਹੜੀਆਂ ਦੇਸ਼-ਵਿਦੇਸ਼ ਵਿਚ ਵੱਸਦੇ ਪੰਜਾਬੀਆਂ ਦੀ ਇਸ ਲਾਲਸਾ ਨੂੰ ਪੂਰਨ ਕਰਨ ਵਿਚ ਮਹੱਤਵਪੂਰਨ ਭੂਮਿਕਾ ਨਿਭਾਅ ਰਹੀਆਂ ਹਨ।

ਅੰਤਰਰਾਸ਼ਟਰੀ ਕਾਨਫਰੰਸਾਂ ਰਾਹੀਂ ਜਿੱਥੇ ਵਿਦੇਸ਼ਾਂ ਵਿਚ ਵੱਸਦੇ ਪੰਜਾਬੀਆਂ ਨੂੰ ਇੱਕ ਪਲੇਟਫਾਰਮ ਤੇ ਇਕੱਤਰ ਕੀਤਾ ਜਾ ਰਿਹਾ ਹੈ ਉੱਥੇ ਸਰਬ ਭਾਰਤੀ ਪੰਜਾਬੀ ਕਾਨਫਰੰਸ ਭਾਰਤ ਦੇ ਵੱਖ-ਵੱਖ ਸੂਬਿਆਂ ਵਿਚ ਬੈਠੇ ਪੰਜਾਬੀਆਂ ਨੂੰ ਇੱਕ ਮੰਚ ਪ੍ਰਦਾਨ ਕਰਨ ਦਾ ਕਾਰਜ ਕਰ ਰਹੀ ਹੈ। ਇਸ ਕਾਨਫਰੰਸ ਦਾ ਮੁੱਖ ਉਦੇਸ਼ ਭਾਰਤ ਵਿਚ ਵੱਸਦੇ ਪੰਜਾਬੀਆਂ ਦੇ ਮਨਾਂ ਵਿਚ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਪ੍ਰਤੀ ਚੇਤਨਾ ਪੈਦਾ ਕਰਨਾ ਹੈ। ਪੰਜਾਬੀ ਯੂਨੀਵਰਸਿਟੀ ਦੇ ਸਥਾਪਨਾ ਦਿਵਸ ਮੌਕੇ ਸਰਬ ਭਾਰਤੀ ਪੰਜਾਬੀ ਕਾਨਫਰੰਸ ਨੂੰ ਆਯੋਜਿਤ ਕਰਨ ਦੀ ਪ੍ਰੇਰਨਾ ਯੂਨੀਵਰਸਿਟੀ ਦੇ ਮੌਜੂਦਾ ਵਾਈਸ-ਚਾਂਸਲਰ ਡਾ. ਜਸਪਾਲ ਸਿੰਘ ਨੇ ਕੀਤੀ ਸੀ। ਇਸ ਕਾਨਫਰੰਸ ਦੀ ਪ੍ਰਸਿੱਧੀ ਅਤੇ ਸਫ਼ਲਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜਿੱਥੇ ਇਹ ਕਾਨਫਰੰਸ ਯੂਨੀਵਰਸਿਟੀ ਪੱਧਰ ਤੇ ਅਰੰਭ ਕੀਤੀ ਗਈ ਸੀ ਉੱਥੇ ਇਸ ਨੇ ਦੂਜੇ ਰਾਜਾਂ ਵਿਚ ਵੀ ਸਨਮਾਨਯੋਗ ਸਥਾਨ ਗ੍ਰਹਿਣ ਕਰ ਲਿਆ ਹੈ। ਪੂਰਬੀ ਭਾਰਤ ਦੇ ਪੰਜਾਬੀਆਂ ਦੇ ਮਨਾਂ ਵਿਚ ਇਸ ਕਾਨਫਰੰਸ ਪ੍ਰਤੀ ਇਤਨਾ ਜੋਸ਼ ਪੈਦਾ ਹੋਇਆ ਹੈ ਕਿ ੧੨ ਜਨਵਰੀ

** ਰੀਡਰ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: ੯੮੭੨੦-੭੪੩੨੨*

੨੦੧੧ ਨੂੰ ਧਨਬਾਦ (ਝਾਰਖੰਡ) ਵਿਖੇ ਪਹਿਲੀ ਪੂਰਬੀ ਭਾਰਤੀ ਪੰਜਾਬੀ ਕਾਨਫਰੰਸ ਆਯੋਜਿਤ ਕਰਨ ਤੋਂ ਇੱਕ ਸਾਲ ਦੇ ਵਿਚ ਹੀ ਯੂਨੀਵਰਸਿਟੀ ਵੱਲੋਂ ਪੰਜਾਬੀ ਵਿਚਾਰ ਮੰਚ, ਕੋਲਕਤਾ, ਦੇ ਸਹਿਯੋਗ ਨਾਲ ੧੩ ਨਵੰਬਰ ੨੦੧੧ ਨੂੰ ਦੂਜੀ ਪੂਰਬੀ ਭਾਰਤੀ ਪੰਜਾਬੀ ਕਾਨਫਰੰਸ ਆਯੋਜਿਤ ਕੀਤੀ ਗਈ।

ਦੂਜੀ ਪੂਰਬੀ ਭਾਰਤੀ ਪੰਜਾਬੀ ਕਾਨਫਰੰਸ ਦਾ ਉਦਘਾਟਨੀ ਸਮਾਰੋਹ ੧੩ ਨਵੰਬਰ ੨੦੧੧ ਨੂੰ ਸਵੇਰੇ ੧੦:੩੦ ਵਜੇ ਨੈਸ਼ਨਲ ਲਾਇਬ੍ਰੇਰੀ ਕੋਲਕਤਾ ਦੇ ਭਾਸ਼ਾ ਭਵਨ ਆਡੀਟੋਰੀਅਮ ਵਿਖੇ ਅਰੰਭ ਹੋਇਆ। ਇਸ ਸਮਾਰੋਹ ਦੀ ਪ੍ਰਧਾਨਗੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਮਾਣਯੋਗ ਵਾਈਸ-ਚਾਂਸਲਰ ਡਾ. ਜਸਪਾਲ ਸਿੰਘ ਨੇ ਕੀਤੀ ਅਤੇ ਪੱਛਮੀ ਬੰਗਾਲ ਦੇ ਸੈਰ-ਸਪਾਟਾ ਮੰਤਰੀ ਸ. ਰਛਪਾਲ ਸਿੰਘ ਇਸ ਕਾਨਫਰੰਸ ਵਿਚ ਮੁੱਖ ਮਹਿਮਾਨ ਵਜੋਂ ਸ਼ਾਮਲ ਹੋਏ। ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਚੀਫ਼ ਐਡੀਟਰ ਅਤੇ ਸਰਬ ਭਾਰਤੀ ਪੰਜਾਬੀ ਕਾਨਫਰੰਸ ਦੇ ਚੀਫ਼-ਕੋਆਰਡੀਨੇਟਰ ਡਾ. ਜੋਧ ਸਿੰਘ, ਨੇ ਇਸ ਕਾਨਫਰੰਸ ਬਾਰੇ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ ਪੰਜਾਬ ਤੋਂ ਬਾਹਰ ਰਹਿ ਰਹੇ ਪੰਜਾਬੀਆਂ ਦੇ ਮਨਾਂ ਵਿਚ ਪੰਜਾਬੀ ਅਤੇ ਪੰਜਾਬੀਅਤ ਦੀ ਭਾਵਨਾ ਪੈਦਾ ਕਰਨ ਹਿਤ ਪੰਜਾਬੀ ਕਾਨਫਰੰਸਾਂ ਦਾ ਆਯੋਜਨ ਪੰਜਾਬੀ ਯੂਨੀਵਰਸਿਟੀ ਵੱਲੋਂ ਨਿਰੰਤਰ ਕੀਤਾ ਜਾ ਰਿਹਾ ਹੈ। ਯੂਨੀਵਰਸਿਟੀ ਵੱਲੋਂ ਸਰਬ ਭਾਰਤੀ ਪੰਜਾਬੀ ਕਾਨਫਰੰਸ ਸਫ਼ਲਤਾ ਪੂਰਵਕ ਕੀਤੀ ਜਾ ਰਹੀ ਹੈ ਅਤੇ ਇਸ ਕਾਨਫਰੰਸ ਰਾਹੀਂ ਸਮੁੱਚੇ ਦੇਸ਼ ਦੇ ਵੱਖ-ਵੱਖ ਸੂਬਿਆਂ ਵਿਚ ਵੱਸਦੇ ਪੰਜਾਬੀਆਂ ਦੇ ਮਨਾਂ ਵਿਚ ਭਾਸ਼ਾਈ ਅਤੇ ਸਭਿਆਚਾਰਕ ਸਾਂਝ ਸਥਾਪਿਤ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਸਰਬ ਭਾਰਤੀ ਪੰਜਾਬੀ ਕਾਨਫਰੰਸ ਦੀ ਸਫ਼ਲਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਯੂਨੀਵਰਸਿਟੀ ਵੱਲੋਂ ਪੰਜਾਬੀ ਸਿਖਾਉਣ ਲਈ ਪ੍ਰਕਾਸ਼ਿਤ ਕੀਤੀਆਂ ਗਈਆਂ ਪੁਸਤਕਾਂ ਦੀ ਮੰਗ ਵਿਚ ਭਾਰੀ ਵਾਧਾ ਹੋਇਆ ਹੈ ਅਤੇ ਨਾਲ ਹੀ ਭਾਰਤ ਦੇ ਦੂਜੇ ਰਾਜਾਂ ਵਿਚ ਵੀ ਅਜਿਹੀਆਂ ਕਾਨਫਰੰਸਾਂ ਕਰਵਾਉਣ ਦੀ ਮੰਗ ਜ਼ੋਰ ਫੜਦੀ ਜਾ ਰਹੀ ਹੈ। ਇੱਕ ਸਾਲ ਦੇ ਅੰਦਰ ਪੂਰਬੀ ਭਾਰਤ ਵਿਚ ਕਰਵਾਈ ਗਈ ਇਹ ਦੂਜੀ ਕਾਨਫਰੰਸ ਵੀ ਏਸੇ ਲੜੀ ਦਾ ਇੱਕ ਹਿੱਸਾ ਹੈ। ਸ. ਹਰਦੇਵ ਸਿੰਘ, ਕੋਲਕਤਾ, ਨੇ ਕਾਨਫਰੰਸ ਵਿਚ ਹਿੱਸਾ ਲੈਣ ਆਏ ਸਮੂਹ ਪੰਜਾਬੀ ਪ੍ਰੇਮੀਆਂ ਅਤੇ ਮਹਿਮਾਨਾਂ ਨੂੰ 'ਜੀ ਆਇਆਂ' ਕਿਹਾ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਖੇ ਕਾਰਜ ਕਰ ਰਹੇ ਪੰਜਾਬੀ ਦੇ ਉੱਘੇ ਆਲੋਚਕ ਪ੍ਰੋ. ਜਸਵਿੰਦਰ ਸਿੰਘ ਨੇ ਇਸ ਮੌਕੇ ਆਪਣੇ ਕੁੰਜੀਵਤ ਭਾਸ਼ਣ ਵਿਚ ਦੱਸਿਆ ਕਿ ਵਿਸ਼ਵੀਕਰਨ ਦੇ ਮੌਜੂਦਾ ਯੁੱਗ ਵਿਚ ਕੋਈ ਵੀ ਭਾਸ਼ਾ ਆਪਣੇ ਖਿੱਤੇ ਵਿਚ ਬੰਦ ਹੋ ਕੇ ਨਹੀਂ ਰਹਿ ਸਕਦੀ। ਭਾਸ਼ਾ ਆਪਣੇ ਮੂਲ ਸਭਿਆਚਾਰ ਨਾਲ ਜੁੜੀ ਹੁੰਦੀ ਹੈ ਅਤੇ ਇਸ ਕਰਕੇ ਭਾਸ਼ਾ ਤੇ ਪੈਣ ਵਾਲਾ ਕੋਈ ਵੀ ਪ੍ਰਭਾਵ ਉਸ ਦੇ ਸਭਿਆਚਾਰ ਨੂੰ ਵੀ ਪ੍ਰਭਾਵਿਤ ਕਰਦਾ ਹੈ। ਸਭਿਆਚਾਰ ਨੂੰ ਬਚਾਉਣ

ਅਤੇ ਪ੍ਰਫੁੱਲਿਤ ਕਰਨ ਵਿਚ ਲੋਕ ਅਤੇ ਰਾਜਸੀ ਸ਼ਕਤੀ ਇੱਕੋ ਜਿਹੀ ਭੂਮਿਕਾ ਨਿਭਾਉਂਦੀ ਹੈ। ਲੋਕਾਂ ਨੂੰ ਸੁਚੇਤ ਰਹਿ ਕੇ ਜਮਹੂਰੀ ਤਰੀਕੇ ਨਾਲ ਆਪਣੀ ਭਾਸ਼ਾ ਅਤੇ ਸਭਿਆਚਾਰ ਦੇ ਵਿਕਾਸ ਲਈ ਨਿਰੰਤਰ ਯਤਨ ਕਰਨੇ ਚਾਹੀਦੇ ਹਨ। ਮੁੱਖ ਮਹਿਮਾਨ ਸ. ਰਛਪਾਲ ਸਿੰਘ ਨੇ ਕਿਹਾ ਕਿ ਪੰਜਾਬ ਤੋਂ ਬਾਹਰ ਵੱਸਦੇ ਪੰਜਾਬੀਆਂ ਨੇ ਪੰਜਾਬੀ ਭਾਸ਼ਾ ਨੂੰ ਸਾਂਭ ਕੇ ਰੱਖਣ ਦਾ ਯਤਨ ਕੀਤਾ ਹੈ ਜਿਸ ਕਰਕੇ ਉਹ ਆਪਣੇ ਵਿਰਸੇ ਦੀਆਂ ਕਦਰਾਂ-ਕੀਮਤਾਂ ਨਾਲ ਜੁੜੇ ਰਹਿੰਦੇ ਹਨ। ਪੰਜਾਬੀਆਂ ਵਿੱਚੋਂ ਸਿੱਖਾਂ ਦੀ ਪਛਾਣ ਛੇਤੀ ਹੋ ਜਾਂਦੀ ਹੈ ਅਤੇ ਇੱਕ ਬੰਗਾਲੀ ਔਰਤ ਕਿਸੇ ਵੀ ਸਿੱਖ ਦੀ ਟੈਕਸੀ ਵਿਚ ਜਾਣਾ ਵਧੇਰੇ ਸੁਰੱਖਿਅਤ ਮਹਿਸੂਸ ਕਰਦੀ ਹੈ। ਪੰਜਾਬੀ ਭਾਸ਼ਾ ਪ੍ਰਤੀ ਪੰਜਾਬ ਸਰਕਾਰ ਨੂੰ ਪੰਜਾਬ ਤੋਂ ਬਾਹਰ ਹੋਰ ਵਧੇਰੇ ਕਾਰਜ ਕਰਨ 'ਤੇ ਜ਼ੋਰ ਦਿੰਦੇ ਹੋਏ ਉਨ੍ਹਾਂ ਦੱਸਿਆ ਕਿ ਪੱਛਮੀ ਬੰਗਾਲ ਦੀ ਸਰਕਾਰ ਨੇ ਸਰਕਾਰ ਬਣਨ ਤੋਂ ਸੱਤ ਦਿਨਾਂ ਦੇ ਅੰਦਰ ਪੰਜਾਬੀ ਨੂੰ ਦੂਜੀ ਭਾਸ਼ਾ ਦਾ ਦਰਜਾ ਦੇ ਕੇ ਲੋਕਾਂ ਦਾ ਮਨ ਜਿੱਤ ਲਿਆ ਹੈ। ਭਾਰਤ ਸਰਕਾਰ ਦੀ ਸੇਵਾ ਤੋਂ ਸੇਵਾ-ਮੁਕਤ ਹੋਏ ਅਤੇ ਲੰਮੇ ਸਮੇਂ ਤੋਂ 'ਦ ਸਿੱਖ ਰਿਵੀਊ' ਮੈਗਜ਼ੀਨ ਦਾ ਸੰਪਾਦਨ ਕਾਰਜ ਕਰ ਰਹੇ ਸ. ਸਰਨ ਸਿੰਘ ਕੋਲਕਤਾ, ਨੇ ਪੰਜਾਬੀ ਭਾਸ਼ਾ ਪ੍ਰਤੀ ਆਪਣੀ ਸੰਵੇਦਨਾ ਪ੍ਰਗਟ ਕਰਦੇ ਹੋਏ ਕਿਹਾ ਕਿ ਪੰਜਾਬੀ ਯੂਨੀਵਰਸਿਟੀ ਨੇ ਪੰਜਾਬੀ ਭਾਸ਼ਾ, ਸਭਿਆਚਾਰ ਅਤੇ ਗੁਰਬਾਣੀ ਅਧਿਐਨ ਦੇ ਖੇਤਰ ਵਿਚ ਵਿਲੱਖਣ ਯੋਗਦਾਨ ਪਾਇਆ ਹੈ। ਅਕਾਦਮਿਕ ਤੌਰ ਤੇ ਮਹੱਤਵਪੂਰਨ ਕਾਰਜ ਕਰਨ ਦੇ ਨਾਲ-ਨਾਲ ਇਸ ਯੂਨੀਵਰਸਿਟੀ ਨੇ ਭਾਰਤ ਦੇ ਵੱਖ-ਵੱਖ ਕੋਨਿਆਂ ਵਿਚ ਵੱਸਦੇ ਪੰਜਾਬੀਆਂ ਦੇ ਮਨਾਂ ਵਿਚ ਪੰਜਾਬੀ ਭਾਸ਼ਾ ਅਤੇ ਸਭਿਆਚਾਰ ਪ੍ਰਤੀ ਚੇਤਨਾ ਪੈਦਾ ਕਰਨ ਹਿਤ ਕੋਲਕਤਾ ਵਿਖੇ ਇਹ ਕਾਨਫਰੰਸ ਆਯੋਜਿਤ ਕੀਤੀ ਹੈ। ਉਨ੍ਹਾਂ ਅੱਗੇ ਦੱਸਿਆ ਕਿ ਪੰਜਾਬੀਆਂ ਦੀ ਵਿਰਾਸਤ ਬਹੁਤ ਅਮੀਰ ਹੈ, ਉਸਾਰੂ ਅਤੇ ਜੁਝਾਰੂ ਬਿਰਤੀ ਦੇ ਮਾਲਕ ਪੰਜਾਬੀਆਂ ਨੂੰ ਆਪਣੇ ਵਿਰਸੇ ਪ੍ਰਤੀ ਪਹਿਲਾਂ ਨਾਲੋਂ ਵੀ ਵਧੇਰੇ ਚੇਤਨ ਹੋਣ ਦੀ ਲੋੜ ਹੈ ਤਾਂ ਕਿ ਉਹ ਸੰਸਾਰ ਵਿਚ ਮੋਹਰੀ ਭੂਮਿਕਾ ਨਿਭਾਉਣ ਦੇ ਸਮਰੱਥ ਹੋ ਸਕਣ।

ਕਾਨਫਰੰਸ ਦੀ ਪ੍ਰਧਾਨਗੀ ਕਰਦੇ ਹੋਏ ਵਾਈਸ-ਚਾਂਸਲਰ ਡਾ. ਜਸਪਾਲ ਸਿੰਘ ਨੇ ਕਿਹਾ ਕਿ ਭਾਰਤ ਦੇ ਵੱਖ-ਵੱਖ ਭੂਗੋਲਿਕ ਖੇਤਰਾਂ ਵਿਚ ਵੱਸਦੇ ਪੰਜਾਬੀਆਂ ਵਿਚ ਭਾਸ਼ਾਈ ਅਤੇ ਸਭਿਆਚਾਰਕ ਚੇਤਨਾ ਜਗਾਉਣ ਅਤੇ ਇਨ੍ਹਾਂ ਉਪਰਾਲਿਆਂ ਨੂੰ ਇੱਕ ਨਿਸ਼ਚਿਤ ਰੂਪ ਦੇਣ ਲਈ ਦੇਸ਼ ਦੇ ਵੱਖ-ਵੱਖ ਖੇਤਰਾਂ ਵਿਚ ਕਾਰਜਸ਼ੀਲ ਕੇਂਦਰਾਂ ਦੀ ਬਹੁਤ ਲੋੜ ਹੈ। ਇਸੇ ਲੋੜ ਨੂੰ ਸਾਹਮਣੇ ਰੱਖ ਕੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਇਹ ਦੂਜੀ ਪੂਰਬੀ ਭਾਰਤੀ ਪੰਜਾਬੀ ਕਾਨਫਰੰਸ ਪੰਜਾਬੀ ਵਿਚਾਰ ਮੰਚ, ਕੋਲਕਤਾ (ਪੱਛਮੀ ਬੰਗਾਲ) ਦੇ ਸਹਿਯੋਗ ਨਾਲ ਕਰਵਾਈ ਗਈ ਹੈ। ਉਨ੍ਹਾਂ ਨੇ ਨਿਸ਼ਚੇ ਪੂਰਵਕ ਇਹ ਆਸ ਪ੍ਰਗਟ ਕੀਤੀ ਕਿ ਇਹ ਕਾਨਫਰੰਸ ਪੂਰਬੀ ਭਾਰਤ ਵਿਚ ਵੱਸਦੇ ਪੰਜਾਬੀਆਂ ਲਈ ਇੱਕ ਸਾਂਝਾ ਮੰਚ ਪ੍ਰਦਾਨ ਕਰੇਗੀ ਅਤੇ ਪੂਰਬੀ ਭਾਰਤ ਵਿਚ ਪੰਜਾਬੀ ਭਾਸ਼ਾ ਅਤੇ

ਸਭਿਆਚਾਰ ਪ੍ਰਤੀ ਨਵੀਂ ਚੇਤਨਾ ਜਗਾਏਗੀ। ਮਾਂ-ਬੋਲੀ ਦੂਜੀਆਂ ਭਾਸ਼ਾਵਾਂ ਸਿੱਖਣ ਵਿਚ ਸਹਾਈ ਹੁੰਦੀ ਹੈ ਅਤੇ ਜਿਹੜਾ ਮਨੁੱਖ ਆਪਣੀ ਮਾਂ-ਬੋਲੀ ਤੋਂ ਟੁੱਟ ਜਾਂਦਾ ਹੈ ਦਰਅਸਲ ਉਹ ਗੁਆਚ ਹੀ ਜਾਂਦਾ ਹੈ। ਪੰਜਾਬੀ ਭਾਸ਼ਾ ਪੰਜਾਬੀਆਂ ਦੀ ਪਛਾਣ ਹੈ ਅਤੇ ਦੁਨੀਆਂ ਵਿਚ ਜਿੱਥੇ ਵੀ ਕੋਈ ਪੰਜਾਬੀ ਵੱਸਦਾ ਹੈ, ਉਸ ਨੂੰ ਪੰਜਾਬੀਆਂ ਦੀ ਅਸਲ ਤਰਜ਼-ਏ-ਜ਼ਿੰਦਗੀ ਦਾ ਧਾਰਨੀ ਹੋਣਾ ਚਾਹੀਦਾ ਹੈ ਜਿਹੜੀ ਕਿ ਉਸ ਦੇ ਸਰਬਪੱਖੀ ਵਿਕਾਸ ਵਿਚ ਸਹਾਈ ਹੁੰਦੀ ਹੈ।

ਇਸ ਸਮਾਰੋਹ ਵਿਚ ਕੋਲਕਤਾ ਨਿਵਾਸੀ ਪੰਜਾਬੀ ਦੀਆਂ ਤਿੰਨ ਪ੍ਰਮੁੱਖ ਸ਼ਖ਼ਸੀਅਤਾਂ ਸ. ਗਿਆਨ ਸਿੰਘ ਸੋਹਨਪਾਲ, ਸ. ਬਚਨ ਸਿੰਘ ਸਰਲ ਅਤੇ ਸ੍ਰੀ ਰਵਿੰਦਰ ਮੋਹਨ ਚੋਪੜਾ ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਸਨਮਾਨਿਤ ਕੀਤਾ ਗਿਆ। ਮੁੱਖ ਮਹਿਮਾਨ ਨੇ ਇਨ੍ਹਾਂ ਸ਼ਖ਼ਸੀਅਤਾਂ ਦਾ ਸਨਮਾਨ ਕੀਤਾ। ਮੁੱਖ ਮਹਿਮਾਨ ਸ. ਰਛਪਾਲ ਸਿੰਘ ਨੇ ਕਾਨਫਰੰਸ ਦਾ ਸੋਵੀਨਰ, ਪੰਜਾਬੀ ਯੂਨੀਵਰਸਿਟੀ ਵੱਲੋਂ ਪ੍ਰਕਾਸ਼ਿਤ Learn Punjabi Through English ਅਤੇ ਕਲਕੱਤੇ ਤੋਂ ਪ੍ਰਕਾਸ਼ਿਤ ਹੋਣ ਵਾਲੇ 'ਆਨੰਦ ਵਾਰਤਾ' ਮੈਗ਼ਜ਼ੀਨ ਦੀ ਕਾਪੀ ਰਿਲੀਜ਼ ਕੀਤੀ। ਸ. ਸਤਪਾਲ ਸਿੰਘ ਨੇ ਹਾਜ਼ਰ ਸਰੋਤਿਆਂ ਦਾ ਧੰਨਵਾਦ ਕੀਤਾ।

ਪਹਿਲਾ ਅਕਾਦਮਿਕ ਸੈਸ਼ਨ ਬਾਅਦ ਦੁਪਹਿਰ ੨:੦੦ ਵਜੇ ਅਰੰਭ ਹੋਇਆ। ਕੋਲਕਤਾ ਨਾਲ ਸੰਬੰਧਿਤ ਚਾਰ ਵਿਦਵਾਨਾਂ— ਬੀਬੀ ਗੁਰਵਿੰਦਰ ਕੌਰ, ਸ. ਬਚਨ ਸਿੰਘ ਸਰਲ, ਸ. ਹਰਦੇਵ ਸਿੰਘ ਅਤੇ ਸ. ਜਗਮੋਹਨ ਸਿੰਘ ਨੇ ਇਸ ਸੈਸ਼ਨ ਵਿਚ ਪਰਚੇ ਪੜ੍ਹੇ। ਇਹ ਚਾਰੇ ਵਿਦਵਾਨ ਗੈਰ-ਅਕਾਦਮਿਕ ਖੇਤਰਾਂ ਨਾਲ ਜੁੜੇ ਹੋਏ ਹਨ ਪਰ ਪੰਜਾਬੀ ਭਾਸ਼ਾ ਵਿਚ ਇਨ੍ਹਾਂ ਦੀ ਲੇਖਣੀ ਅਤੇ ਪੰਜਾਬੀ ਵਿਚ ਇਨ੍ਹਾਂ ਦੁਆਰਾ ਪੇਸ਼ ਕੀਤੇ ਵਿਚਾਰਾਂ ਤੋਂ ਸਪਸ਼ਟ ਸੀ ਕਿ ਇਹ ਸਮੂਹ ਵਿਦਵਾਨ ਪੰਜਾਬੀ ਸਾਹਿਤ ਦੇ ਅਧਿਐਨ ਵਿਚ ਕਿੰਨੀ ਗਹਿਰੀ ਰੁਚੀ ਰੱਖਦੇ ਹਨ। ਬੀਬੀ ਗੁਰਵਿੰਦਰ ਕੌਰ ਨੈਸ਼ਨਲ ਲਾਇਬ੍ਰੇਰੀ ਵਿਖੇ ਕਾਰਜ ਕਰ ਰਹੇ ਹਨ। ਇਨ੍ਹਾਂ ਨੇ ਆਪਣੇ ਨਿੱਜੀ ਤਜਰਬੇ ਸਾਂਝੇ ਕਰਦੇ ਹੋਏ ਦੱਸਿਆ ਕਿ ਸ੍ਰੀ ਰਬਿੰਦਰਨਾਥ ਟੈਗੋਰ ਦੀਆਂ ਰਚਨਾਵਾਂ ਤੋਂ ਪ੍ਰਭਾਵਿਤ ਹੋ ਕੇ ਪੰਜਾਬੀ ਸਾਹਿਤ ਪੜ੍ਹਨ ਦਾ ਪੈਦਾ ਹੋਇਆ ਰੁਝਾਨ ਹੁਣ ਦਿਨੋਂ-ਦਿਨ ਘੱਟਦਾ ਜਾ ਰਿਹਾ ਹੈ। ਪੰਜਾਬੀਆਂ ਦੀ ਸਮਾਜ ਸੇਵਾ ਕਰਨ ਦੀ ਬਿਰਤੀ ਦੁਨੀਆਂ ਭਰ ਵਿਚ ਪ੍ਰਸਿੱਧ ਹੈ ਅਤੇ ਕੋਲਕਤਾ ਦੇ ਪੰਜਾਬੀ ਵੀ ਮਹਿਮਾਨਾਂ ਦੀ ਸੇਵਾ ਕਰਨ ਵਿਚ ਕੋਈ ਕਸਰ ਨਹੀਂ ਛੱਡਦੇ। ਸ. ਬਚਨ ਸਿੰਘ ਸਰਲ ਨੇ ਆਪਣੇ ਪਰਚੇ ਵਿਚ ਦੱਸਿਆ ਕਿ ਬੋਲੀ ਉਹੀ ਮਹੱਤਵਪੂਰਨ ਹੁੰਦੀ ਹੈ ਜਿਹੜੀ ਮਾਂ ਦੇ ਦੁੱਧ ਨਾਲ ਸਿੱਖੀ ਜਾਂਦੀ ਹੈ। ਜੜ੍ਹ ਰੂਪ ਵਿਚ ਘਰ ਕਰ ਜਾਣ ਵਾਲੀ ਬੋਲੀ 'ਤੇ ਜਿਹੜੀ ਮਰਜ਼ੀ ਹੋਰ ਭਾਸ਼ਾ ਦਾ ਮੁਲੱਮਾ ਚਾੜ੍ਹਨ ਦਾ ਯਤਨ ਕੀਤਾ ਜਾਵੇ, ਸਾਰਥਕ ਸਿੱਧ ਨਹੀਂ ਹੁੰਦਾ। ਇਹ ਗੱਲ ਪੰਜਾਬੀਆਂ ਤੇ ਵੀ ਲਾਗੂ ਹੁੰਦੀ ਹੈ। ਪੰਜਾਬੀ ਦੁਨੀਆਂ ਵਿਚ ਜਿੱਥੇ ਵੀ ਚਲੇ ਜਾਣ, ਆਪਣੀ ਮਾਂ ਬੋਲੀ ਵਿਚ ਗੱਲ ਕਰਨ ਦਾ

ਮੌਕਾ ਮਿਲੇ ਤਾਂ ਝੱਟ ਅਨੰਦਿਤ ਹੋ ਉੱਠਦੇ ਹਨ। ਹੋਰ ਕੋਈ ਸਾਂਝ ਪੰਜਾਬੀਆਂ ਨੂੰ ਨੇੜੇ ਲਿਆਉਣ ਵਿਚ ਐਨਾ ਯੋਗਦਾਨ ਨਹੀਂ ਪਾ ਸਕਦੀ, ਜਿੰਨਾਂ ਕਿ ਉਨ੍ਹਾਂ ਦੀ ਆਪਣੀ ਮਾਂ ਬੋਲੀ ਪੰਜਾਬੀ ਪਾ ਸਕਦੀ ਹੈ। ਭਾਸ਼ਾ ਦੀ ਸਾਂਝ ਧਾਰਮਿਕ ਵੱਖਰੇਵਿਆਂ ਨੂੰ ਵੀ ਦੂਰ ਕਰ ਦਿੰਦੀ ਹੈ। ਉਨ੍ਹਾਂ ਹੋਰ ਵਧੇਰੇ ਜਾਣਕਾਰੀ ਦਿੰਦੇ ਹੋਏ ਦੱਸਿਆ ਕਿ ਪੱਤਰਕਾਰੀ ਦੇ ਖੇਤਰ ਵਿਚ ਉਨ੍ਹਾਂ ਨੂੰ ਵਿਸ਼ੇਸ਼ ਸਨਮਾਨ ਮਿਲਦਾ ਰਿਹਾ ਹੈ ਅਤੇ ਏਸੇ ਕਾਰਜ ਦੌਰਾਨ ਉਨ੍ਹਾਂ ਨੇ ਇਹ ਮਹਿਸੂਸ ਕੀਤਾ ਹੈ ਕਿ ਪੰਜਾਬੀ ਲੋਕ ਪੰਜਾਬੀ ਭਾਸ਼ਾ ਦੀ ਬਜਾਏ ਹਿੰਦੀ ਜਾਂ ਅੰਗਰੇਜ਼ੀ ਵਿਚ ਕੰਮ ਕਰਨ ਨੂੰ ਤਰਜੀਹ ਦੇਣ ਲੱਗ ਪਏ ਹਨ ਜਿਹੜੀ ਕਿ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਚਿੰਤਾ ਦਾ ਵਿਸ਼ਾ ਹੈ। ਸ. ਹਰਦੇਵ ਸਿੰਘ ਨੇ ਆਪਣੇ ਪਰਚੇ ਵਿਚ ਕੋਲਕਤੇ ਦੇ ਪੰਜਾਬੀਆਂ ਅਤੇ ਪੰਜਾਬੀ ਲੇਖਕਾਂ ਦਾ ਲੇਖਾ-ਜੋਖਾ ਪੇਸ਼ ਕੀਤਾ ਹੈ। ਉਨ੍ਹਾਂ ਚਿੰਤਾ ਪ੍ਰਗਟ ਕੀਤੀ ਕਿ ਵੀਹਵੀਂ ਸਦੀ ਦੇ ਦੂਜੇ ਦਹਾਕੇ ਵਿਚ ਕੋਲਕਤਾ ਪੰਜਾਬੀ ਭਾਸ਼ਾ ਬੋਲਣ, ਲਿਖਣ ਅਤੇ ਕੰਮ ਕਰਨ ਵਾਲਿਆਂ ਦਾ ਇੱਕ ਵੱਡਾ ਕੇਂਦਰ ਸੀ ਜਿਹੜਾ ਕਿ ਅੰਗਰੇਜ਼ੀ ਸਕੂਲਾਂ ਵਿਖੇ ਪੜ੍ਹਾਈ ਦੇ ਪੈਦਾ ਹੋਏ ਰੁਝਾਨ ਨਾਲ ਸੁੰਗੜਦਾ ਜਾ ਰਿਹਾ ਹੈ। ਗੁਰੂ ਸਾਹਿਬਾਨ ਦੇ ਆਗਮਨ ਨਾਲ ਇਹ ਖਿੱਤਾ ਸਦੀਵੀ ਤੌਰ ਤੇ ਜਗਤ ਪ੍ਰਸਿੱਧ ਹੋਇਆ ਹੈ ਜਿਨ੍ਹਾਂ ਨੇ ਆਪਣੀ ਬਾਣੀ ਗੁਰਮੁਖੀ ਬੋਲੀ ਵਿਚ ਲਿਖੀ ਹੈ। ਸਿੱਖ ਸੰਗਤ ਦੀ ਕਾਇਮੀ ਨਾਲ ਇਸ ਖਿੱਤੇ ਵਿਚ ਪੰਜਾਬੀ ਭਾਸ਼ਾ ਪ੍ਰਤੀ ਜਿਹੜਾ ਰੁਝਾਨ ਪੈਦਾ ਹੋਇਆ ਸੀ, ਉਸ ਨੂੰ ਪੁਨਰ-ਸੁਰਜੀਤ ਕਰਨ ਦੀ ਲੋੜ ਹੈ। ਸ. ਜਗਮੋਹਨ ਸਿੰਘ ਨੇ ਪੰਜਾਬੀ ਕਾਨਫਰੰਸ ਨੂੰ ਇੱਕ ਪਵਿੱਤਰ ਅਤੇ ਨੇਕ ਉਪਰਾਲਾ ਮੰਨਦੇ ਹੋਏ ਕਿਹਾ ਕਿ ਇੰਝ ਜਾਪਦਾ ਹੈ ਕਿ ਜਿਵੇਂ ਪੰਜਾਬ ਦੇ ਪੰਜੇ ਦਰਿਆ ਪੂਰਬ ਵੱਲ ਕੋਲਕਤੇ ਦੀ ਧਰਤੀ ਵੱਲ ਵਹਿ ਤੁਰੇ ਹਨ। ਉਨ੍ਹਾਂ ਅੱਗੇ ਦੱਸਿਆ ਕਿ ਪੂਰਬ ਵੱਲ ਗੁਰੂ ਸਾਹਿਬਾਨ ਦੀਆਂ ਉਦਾਸੀਆਂ ਨੇ ਲੋਕਾਈ ਵਿਚ ਧਰਮ ਪ੍ਰਤੀ ਚੇਤਨਾ ਜਾਗ੍ਰਿਤ ਕੀਤੀ ਸੀ, ਜਿਸ ਨੇ ਗੁਰਮੁਖੀ ਅਤੇ ਪੰਜਾਬੀ ਭਾਸ਼ਾ ਪ੍ਰਤੀ ਲੋਕਾਂ ਦਾ ਧਿਆਨ ਆਪਣੇ ਵੱਲ ਖਿੱਚਿਆ ਸੀ। ਵੀਹਵੀਂ ਸਦੀ ਵਿਚ ਪੰਜਾਬੀ ਭਾਸ਼ਾ ਬੋਲਣ ਵਾਲਿਆਂ ਦਾ ਕੇਂਦਰ ਕੋਲਕਤੇ ਵਿਖੇ ਬਣਨ ਦਾ ਇੱਕ ਵੱਡਾ ਕਾਰਨ ਇੱਥੇ ਪੈਂਦੀ ਬੰਦਰਗਾਹ ਨੂੰ ਵੀ ਮੰਨਿਆ ਜਾ ਸਕਦਾ ਹੈ, ਜਿਸ ਨੇ ਵਪਾਰ ਅਤੇ ਵਿਦੇਸ਼ਾਂ ਵਿਚ ਪੰਜਾਬੀਆਂ ਦੇ ਵੱਸਣ ਦੀ ਰੁਚੀ ਨੂੰ ਪ੍ਰਫੁੱਲਿਤ ਕਰਨ ਲਈ ਮਾਰਗ ਪ੍ਰਦਾਨ ਕੀਤਾ ਸੀ। ਗੁਰਦੁਆਰੇ ਪੰਜਾਬੀਆਂ ਦੀ ਸਾਂਝ ਦਾ ਕੇਂਦਰ ਹਨ, ਜਿੱਥੇ ਧਰਮ ਅਤੇ ਨੈਤਿਕਤਾ ਦੇ ਨਾਲ-ਨਾਲ ਪੰਜਾਬੀ ਭਾਸ਼ਾ ਪ੍ਰਤੀ ਅੱਜ ਵੀ ਚੇਤਨਾ ਪੈਦਾ ਕੀਤੀ ਜਾਂਦੀ ਹੈ। ਪੰਜਾਬੀ ਭਾਸ਼ਾ ਨੂੰ ਪ੍ਰਫੁੱਲਿਤ ਕਰਨ ਵਿਚ ਸੈਮੀਨਾਰ ਅਤੇ ਅਜਿਹੀਆਂ ਕਾਨਫਰੰਸਾਂ ਸੁਚਾਰੂ ਭੂਮਿਕਾ ਨਿਭਾਅ ਸਕਦੀਆਂ ਹਨ। ਸਪੋਰਟਸ ਸਾਇੰਸ ਵਿਭਾਗ ਵਿਖੇ ਕਾਰਜ ਕਰ ਰਹੇ ਡਾ. ਪਰਮਵੀਰ ਸਿੰਘ ਨੇ ਸੰਖੇਪ ਚਰਚਾ ਵਿਚ ਭਾਗ ਲਿਆ। ਇਸ ਸੈਸ਼ਨ ਵਿਚ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਭਾਸ਼ਾ ਵਿਗਿਆਨ ਅਤੇ ਪੰਜਾਬੀ ਕੋਸ਼ਕਾਰੀ ਵਿਭਾਗ ਦੇ ਸਾਬਕਾ ਮੁਖੀ ਪ੍ਰੋ. ਜੋਗਾ ਸਿੰਘ ਨੇ ਕਿਹਾ ਕਿ ਸਾਨੂੰ ਇਹ ਜਾਣਕਾਰੀ ਹੀ ਨਹੀਂ ਹੈ ਕਿ ਸਾਨੂੰ

ਆਪਣੀ ਮਾਂ-ਬੋਲੀ ਤੋਂ ਕੀ ਕੁਝ ਪ੍ਰਾਪਤ ਹੁੰਦਾ ਹੈ। ਮਾਂ-ਬੋਲੀ ਵਿਚ ਪ੍ਰਪੱਕਤਾ ਹਾਸਲ ਕਰਨ ਨਾਲ ਹੀ ਦੂਜੀਆਂ ਬੋਲੀਆਂ ਸਿੱਖਣ ਵਿਚ ਬਲ ਮਿਲਦਾ ਹੈ। ਪੰਜਾਬੀ ਭਾਈਚਾਰੇ ਨੇ ਵਿਭਿੰਨ ਖੇਤਰਾਂ ਵਿਚ ਬੇਮਿਸਾਲ ਤਰੱਕੀ ਕੀਤੀ ਹੈ ਪਰ ਅੰਗਰੇਜ਼ੀ ਦੇ ਪ੍ਰਭਾਵ ਕਾਰਨ ਆਪਣੀ ਮਾਤ-ਭਾਸ਼ਾ ਅਤੇ ਸਭਿਆਚਾਰ ਦੇ ਵਿਕਾਸ ਵਿਚ ਇਨ੍ਹਾਂ ਨੇ ਬਹੁਤ ਘੱਟ ਰੁਚੀ ਦਿਖਾਈ ਹੈ। ਮੌਜੂਦਾ ਸਮੇਂ ਵਿਚ ਵਿਕਾਸ ਦੀ ਗਤੀ ਨੂੰ ਹੋਰ ਵਧੇਰੇ ਤੇਜ਼ ਕਰਨ ਲਈ ਜ਼ਰੂਰੀ ਹੈ ਕਿ ਵਿਸ਼ਵ ਦਾ ਗਿਆਨ ਆਮ ਲੋਕਾਂ ਤਕ ਪਹੁੰਚਾਉਣ ਲਈ ਮਾਤ-ਭਾਸ਼ਾ ਦੀ ਵਰਤੋਂ ਕੀਤੀ ਜਾਵੇ।

ਇਸ ਕਾਨਫਰੰਸ ਦੇ ਡੈਲੀਗੇਟ ਸੈਸ਼ਨ ਅਤੇ ਵਿਦਾਇਗੀ ਸਮਾਰੋਹ ਦੌਰਾਨ ਬਹੁਤ ਹੀ ਮਹੱਤਵਪੂਰਨ ਸ਼ਖ਼ਸੀਅਤਾਂ ਨੇ ਆਪਣੇ ਵਿਚਾਰ ਪੇਸ਼ ਕੀਤੇ। ਮੁੱਖ ਮਹਿਮਾਨ ਅਤੇ ਉੜੀਸਾ ਵਿਧਾਨ ਸਭਾ ਵਿਖੇ ਵਿਰੋਧੀ ਧਿਰ ਦੇ ਨੇਤਾ ਸ. ਭੁਪਿੰਦਰ ਸਿੰਘ ਨੇ ਇਸ ਮੌਕੇ ਆਪਣੇ ਵਿਚਾਰ ਪ੍ਰਗਟ ਕਰਦੇ ਹੋਏ ਕਿਹਾ ਕਿ ਪੰਜਾਬੀ ਯੂਨੀਵਰਸਿਟੀ ਇਹ ਵਿਚਾਰ ਲੈ ਕੇ ਇੱਥੇ ਆਈ ਹੈ ਕਿ ਇਸ ਖਿੱਤੇ ਵਿਚ ਪੰਜਾਬੀ ਭਾਸ਼ਾ ਦਾ ਵਿਕਾਸ ਕਿਵੇਂ ਕੀਤਾ ਜਾ ਸਕੇ। ਪੰਜਾਬ ਤੋਂ ਬਾਹਰ ਪੰਜਾਬੀ ਯੂਨੀਵਰਸਿਟੀ ਦਾ ਇਹ ਇੱਕ ਸ਼ਲਾਘਾਯੋਗ ਯਤਨ ਹੈ। ਪੰਜਾਬੀਆਂ ਦੇ ਮਨਾਂ 'ਤੇ ਗੁਰੂ ਸਾਹਿਬਾਨ ਦੀ ਗਹਿਰੀ ਛਾਪ ਹੈ, ਜਿਨ੍ਹਾਂ ਨੇ ਇਹ ਮਾਰਗ-ਦਰਸ਼ਨ ਪ੍ਰਦਾਨ ਕੀਤਾ ਸੀ ਕਿ ਦੂਜੇ ਧਾਰਮਿਕ, ਸਮਾਜਿਕ, ਸਭਿਆਚਾਰਿਕ ਅਤੇ ਰਾਜਨੀਤਿਕ ਖੇਤਰਾਂ ਵਿਚ ਵਿਚਰਦੇ ਹੋਏ ਆਪਣੀਆਂ ਕਦਰਾਂ-ਕੀਮਤਾਂ ਰਾਹੀਂ ਜੀਵਨ ਗੁਜ਼ਰਾਨ ਕਿਵੇਂ ਕਰਨਾ ਹੈ। ਪੰਜਾਬੀਆਂ ਦੇ ਮਨਾਂ ਵਿਚ ਪੈਦਾ ਹੋਈ ਇਸ ਚਿਣਗ ਕਰਕੇ ਹੀ ਉਹ ਦੂਰ-ਦੁਰਾਡੇ ਇਲਾਕਿਆਂ ਵਿਚ ਵਿਕਾਸ ਦੇ ਕਾਰਜ ਕਰ ਰਹੇ ਹਨ। ਪੰਜਾਬੀਆਂ ਨੇ ਇਸ ਚਿਣਗ ਨੂੰ ਕਦੇ ਵੀ ਮੱਧਮ ਨਹੀਂ ਪੈਣ ਦਿੱਤਾ। ਆਪਣਾ ਵਿਦਾਇਗੀ ਭਾਸ਼ਣ ਪੇਸ਼ ਕਰਦੇ ਹੋਏ ਧਨਬਾਦ ਦੇ ਸ. ਰਜਿੰਦਰ ਸਿੰਘ ਨੇ ਦੱਸਿਆ ਕਿ ਧਨਬਾਦ (ਝਾਰਖੰਡ) ਵਿਖੇ ਪਹਿਲੀ ਪੂਰਬੀ ਭਾਰਤੀ ਪੰਜਾਬੀ ਕਾਨਫਰੰਸ ਦਾ ਆਯੋਜਨ ਹੋਇਆ ਸੀ। ਉਸ ਕਾਨਫਰੰਸ ਦੇ ਸਾਰਥਕ ਸਿੱਟੇ ਨਿਕਲਣੇ ਅਰੰਭ ਹੋ ਗਏ ਹਨ। ਹੁਣ ਬਹੁਤ ਹੀ ਮਾਣ ਅਤੇ ਸ਼ਾਨ ਨਾਲ ਲੋਕ ਪੰਜਾਬੀ ਨੂੰ ਆਪਣੀ ਮਾਤ-ਭਾਸ਼ਾ ਦੱਸਣ ਲੱਗੇ ਹਨ। ਭਾਵੇਂ ਕਿ ਬਹੁਤ ਸਮੇਂ ਬਾਅਦ ਪੰਜਾਬੀਆਂ ਨੂੰ ਇੱਕ ਪਲੇਟਫਾਰਮ ਪ੍ਰਾਪਤ ਹੋਇਆ ਹੈ, ਪਰ ਇਹ ਸ਼ਲਾਘਾਯੋਗ ਹੈ। ਅਜਿਹੀਆਂ ਕਾਨਫਰੰਸਾਂ ਪ੍ਰਤੀ ਹੋਰ ਵਧੇਰੇ ਨਿਰੰਤਰ ਯਤਨਾਂ ਦੀ ਲੋੜ ਹੈ। ਕੋਲਕਤਾ ਤੋਂ ਸ. ਇੰਦਰਪਾਲ ਸਿੰਘ ਪਾਲ, ਸ. ਗੁਰਮੁਖ ਸਿੰਘ, ਸ. ਕਿਰਨਜੀਤ ਸਿੰਘ, ਸ. ਸਤਨਾਮ ਸਿੰਘ, ਸਿੱਖ ਧਰਮ ਦੇ ਉੱਘੇ ਵਿਦਵਾਨ ਪ੍ਰੋ. ਹਿਮਾਦਰੀ ਬੈਨਰਜੀ ਆਦਿ ਤੋਂ ਇਲਾਵਾ ਪੂਰਬੀ ਭਾਰਤ ਦੇ ਵੱਖ-ਵੱਖ ਪ੍ਰਦੇਸ਼ਾਂ ਤੋਂ ਆਏ ਡੈਲੀਗੇਟਾਂ ਨੇ ਆਪਣੇ ਵਿਚਾਰ ਪ੍ਰਗਟ ਕੀਤੇ। ਡੈਲੀਗੇਟਾਂ ਦੇ ਮਨ ਵਿਚ ਪੰਜਾਬੀ ਭਾਸ਼ਾ, ਸਭਿਆਚਾਰ ਅਤੇ ਭਾਈਚਾਰੇ ਪ੍ਰਤੀ ਦਰਦ ਸਪਸ਼ਟ ਦਿਖਾਈ ਦੇ ਰਿਹਾ ਸੀ। ਸਾਰਥਕ ਅਤੇ ਵਿਦਵਤਾ ਭਰਪੂਰ ਟਿੱਪਣੀਆਂ ਨਾਲ ਇਹ ਸੈਸ਼ਨ ਸੰਪੂਰਨ

ਹੋਇਆ। ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਦੇ ਮੁਖੀ ਪ੍ਰੋ. ਰਜਿੰਦਰਪਾਲ ਸਿੰਘ ਨੇ ਡੈਲੀਗੇਟ ਸੈਸ਼ਨ ਅਤੇ ਵਾਈਸ ਚਾਂਸਲਰ ਡਾ. ਜਸਪਾਲ ਸਿੰਘ ਨੇ ਵਿਦਾਇਗੀ ਸਮਾਰੋਹ ਦੀ ਪ੍ਰਧਾਨਗੀ ਕੀਤੀ।

ਇਸ ਕਾਨਫਰੰਸ ਵਿਚ ਪੂਰਬੀ ਭਾਰਤ ਦੇ ਝਾਰਖੰਡ, ਬਿਹਾਰ, ਉੜੀਸਾ, ਅਸਾਮ, ਮੇਘਾਲਿਆ, ਪੱਛਮੀ ਬੰਗਾਲ ਆਦਿ ਸੂਬਿਆਂ ਤੋਂ ਡੈਲੀਗੇਟ ਸ਼ਾਮਲ ਹੋਏ ਸਨ। ਕਾਨਫਰੰਸ ਦਾ ਪ੍ਰਭਾਵ ਸਮੂਹ ਪੰਜਾਬੀ ਪ੍ਰੇਮੀਆਂ ਦੇ ਮਨਾਂ ਤੇ ਸਪਸ਼ਟ ਦਿਖਾਈ ਦਿੰਦਾ ਸੀ। ਪੰਜਾਬੀ ਭਾਸ਼ਾ ਪ੍ਰਤੀ ਚੇਤਨਾ ਪੈਦਾ ਕਰਦੇ ਹੋਏ ਇਸ ਕਾਨਫਰੰਸ ਨੇ ਪੂਰਬੀ ਭਾਰਤ ਦੇ ਪੰਜਾਬੀਆਂ ਨੂੰ ਇੱਕ ਪਲੇਟਫਾਰਮ ਪ੍ਰਦਾਨ ਕਰਨ ਵਿਚ ਸਫ਼ਲਤਾ ਪ੍ਰਾਪਤ ਕੀਤੀ ਹੈ। ਇਸ ਕਾਨਫਰੰਸ ਵਿਚ ਸ਼ਾਮਲ ਹੋਣ ਵਾਲੇ ਪੰਜਾਬੀ ਪ੍ਰੇਮੀ ਬਹੁਤ ਜ਼ਿਆਦਾ ਭਾਵੁਕ ਅਤੇ ਉਤਸ਼ਾਹਿਤ ਨਜ਼ਰ ਆ ਰਹੇ ਸਨ। ਕੋਲਕਤਾ ਦੇ ਉੱਘੇ ਪੰਜਾਬੀ ਪ੍ਰੇਮੀ ਅਤੇ ਪੰਜਾਬੀ ਵਿਚਾਰ ਮੰਚ, ਕੋਲਕਤਾ, ਦੇ ਕਨਵੀਨਰ ਸ. ਜੋਗਿੰਦਰ ਸਿੰਘ ਦੁਆਰਾ ਕੀਤੇ ਗਏ ਪ੍ਰਬੰਧਾਂ ਦੀ ਭਰਪੂਰ ਪ੍ਰਸੰਸਾ ਹੋਈ ਅਤੇ ਉਨ੍ਹਾਂ ਨੇ ਭਵਿੱਖ ਵਿਚ ਅਜਿਹੀਆਂ ਹੋਰ ਕਾਨਫਰੰਸਾਂ ਰਾਹੀਂ ਇਸ ਲੜੀ ਨੂੰ ਨਿਰੰਤਰ ਜਾਰੀ ਰੱਖਣ ਦਾ ਭਰੋਸਾ ਵੀ ਦਿਵਾਇਆ।



## ਪਿੰਡ ਖੁੰਮਣਾ ਹਲਕਾ ਅਮਲੋਹ ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਧਰਮ ਪ੍ਰਚਾਰ ਲਹਿਰ (ਵਿਰਸਾ ਸੰਭਾਲ ਲਹਿਰ) ਭਾਈ ਰਵਿੰਦਰ ਸਿੰਘ ਖਾਲਸਾ (ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ) ਦੀ ਕਮਾਨ ਹੇਠ ਧਰਮ ਪ੍ਰਚਾਰ ਕਰ ਰਹੀ ਹੈ। ਪਿਛਲੇ ਮਹੀਨੇ ਵੱਖ-ਵੱਖ ਪਿੰਡਾਂ ਵਿਚ ਧਾਰਮਿਕ ਦੀਵਾਨ ਸਜਾਏ ਗਏ। ਬੀਬੀ ਰਜਵੰਤ ਕੌਰ ਦੇ ਢਾਡੀ ਜਥੇ ਨੇ ਸੰਗਤਾਂ ਨੂੰ ਗੁਰ ਇਤਿਹਾਸ ਨਾਲ ਜੋੜਿਆ। ਬੀਬੀ ਤ੍ਰਿਲੋਚਨ ਕੌਰ ਅਤੇ ਭਾਈ ਅਵਤਾਰ ਸਿੰਘ ਹੱਲੋਤਾਲੀ ਪ੍ਰਚਾਰਕ ਨੇ ਸੰਗਤਾਂ ਨੂੰ ਸਿੱਖੀ ਸਿਧਾਂਤਾਂ ਤੋਂ ਜਾਣੂ ਕਰਵਾਇਆ ਅਤੇ ਗੁਰੂ-ਲੜ ਲੱਗਣ ਲਈ ਪ੍ਰੇਰਿਆ। ਮਿਤੀ ੨੦-੧੦-੨੦੧੧ ਨੂੰ ਪਿੰਡ ਖੁੰਮਣਾਂ ਵਿਖੇ ਬਾਬਾ ਅਮਰੀਕ ਸਿੰਘ (ਪੰਜ ਭੈਣੀਆਂ ਵਾਲਿਆਂ) ਦੇ ਸਹਿਯੋਗ ਸਦਕਾ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਜਿਸ ਵਿਚ ਇਕ ਸੌ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ। ਆਈਆਂ ਸੰਗਤਾਂ ਨੂੰ ਭਾਈ ਰਵਿੰਦਰ ਸਿੰਘ ਖਾਲਸਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਬੋਧਨ ਕੀਤਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਜੁੜਨ ਅਤੇ ਵਿਕਾਰਾਂ ਦਾ ਖਹਿੜਾ ਛੱਡ ਕੇ ਸਿੱਖੀ ਸਿਧਾਂਤਾਂ ਨਾਲ ਜੁੜਨ ਦੀ ਪ੍ਰੇਰਨਾ ਦਿੱਤੀ।




# ਸ. ਪਰਕਾਸ਼ ਸਿੰਘ ਬਾਦਲ 'ਫਖਰ-ਏ-ਕੌਮ' 'ਪੰਥ ਰਤਨ' ਦੇ ਐਵਾਰਡ ਨਾਲ ਸਨਮਾਨਿਤ

ਮਾਨਯੋਗ ਸ. ਪਰਕਾਸ਼ ਸਿੰਘ ਜੀ ਬਾਦਲ ਮੁੱਖ ਮੰਤਰੀ ਪੰਜਾਬ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ੮ਵੇਂ ਅਜੂਬੇ ਦੇ ਤੌਰ 'ਤੇ ਵਿਲੱਖਣ ਤਕਰੀਬਨ ੫੫੦ ਸਾਲਾ ਸਿੱਖ ਇਤਿਹਾਸ ਨੂੰ ਦਰਸਾਉਂਦਾ ਵਿਰਾਸਤ-ਏ-ਖਾਲਸਾ, ਤਕਰੀਬਨ ੧੧ ਹਜ਼ਾਰ ਦੀ ਤਾਦਾਦ 'ਚ ਸਿੰਘ ਸਿੰਘਣੀਆਂ, ਬੱਚਿਆਂ ਦੀਆਂ ਸ਼ਹਾਦਤਾਂ ਨੂੰ ਦਰਸਾਉਂਦਾ ਛੋਟਾ ਘੱਲੂਘਾਰਾ ਸ਼ਹੀਦੀ ਯਾਦਗਾਰ ਕਾਹਨੂੰਵਾਨ ਛੰਭ (ਗੁਰਦਾਸਪੁਰ), ਤਕਰੀਬਨ ੩੫ ਹਜ਼ਾਰ ਸਿੱਖ ਸ਼ਹਾਦਤਾਂ ਨੂੰ ਦਰਸਾਉਂਦਾ ਵੱਡਾ ਘੱਲੂਘਾਰਾ ਸ਼ਹੀਦੀ ਯਾਦਗਾਰ ਕੁਪ ਰਹੀੜਾ (ਸੰਗਰੂਰ) ਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਬਦਲਾ ਲੈਣ ਵਾਲੇ ਮਹਾਨ ਸਿੱਖ ਜਰਨੈਲ ਬਾਬਾ ਬੰਦਾ ਸਿੰਘ ਜੀ ਬਹਾਦਰ ਦੀ ਸ਼ਹੀਦੀ ਯਾਦਗਾਰ ਚੱਪੜਚਿੜੀ ਦੇ ਮੈਦਾਨ 'ਚ ਬਣਾ ਕੇ ਆਪਣੇ ਰਾਜਸੀ ਜੀਵਨ ਤੋਂ ਇਲਾਵਾ ਧਾਰਮਿਕ ਜਜ਼ਬੇ ਦਾ ਸਬੂਤ ਦਿੱਤਾ। ਇਸ ਤੋਂ ਇਲਾਵਾ ਸ. ਪਰਕਾਸ਼ ਸਿੰਘ ਜੀ ਬਾਦਲ ਨੇ ਆਪਣੀ ਜਿੰਦਗੀ ਦੇ ਤਕਰੀਬਨ ੬੦ ਸਾਲ ਸਿੱਖ ਕੌਮ/ਦੇਸ਼ ਦੀ ਸੇਵਾ ਕਰਦਿਆਂ ਲੰਮਾਂ ਸਮਾਂ ਜੇਲ੍ਹਾਂ ਵੀ ਕੱਟੀਆਂ, ਸੋ ਇਨ੍ਹਾਂ ਦੇ ਧਾਰਮਿਕ ਕਾਰਜਾਂ ਨੂੰ ਸਨਮੁੱਖ ਰੱਖਦਿਆਂ ਪੰਜ ਤਖ਼ਤ ਸਾਹਿਬਾਨ ਦੇ ਜਥੇਦਾਰ ਸਾਹਿਬਾਨ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਇਕ ਵੱਡੇ ਸਮਾਗਮ ਦੌਰਾਨ ਮਾਨਯੋਗ ਮੁੱਖ ਮੰਤਰੀ (ਪੰਜਾਬ) ਸ. ਪਰਕਾਸ਼ ਸਿੰਘ ਜੀ ਬਾਦਲ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਹਾਜ਼ਰ ਸੰਗਤਾਂ ਦੇ ਇਕੱਠ 'ਚ ਫਖਰ-ਏ-ਕੌਮ ਪੰਥ ਰਤਨ ਦਾ ਐਵਾਰਡ ਦਿੱਤਾ।

ਇਸ ਮੌਕੇ ਪੰਜਾਬ ਦੇ ਉੱਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਅਤੇ ਪੰਜਾਬ ਦੀ ਸਮੁੱਚੀ ਅਕਾਲੀ ਲੀਡਰਸ਼ਿਪ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ, ਸਕੱਤਰ ਸ. ਦਲਮੇਘ ਸਿੰਘ ਤੋਂ ਇਲਾਵਾ ਬਹੁਤ ਸਾਰੀਆਂ ਉੱਚ ਪੰਥਕ ਸ਼ਖ਼ਸੀਅਤਾਂ ਵੀ ਹਾਜ਼ਰ ਸਨ।

# ਕੇਂਦਰ ਸਰਕਾਰ ਸਿੱਖ ਅਨੰਦ ਮੈਰਿਜ ਐਕਟ ਨੂੰ ਮੌਜੂਦਾ ਸੰਸਦ ਇਜਲਾਸ ਵਿਚ ਪਾਸ ਕਰੇ- ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੦੮ ਦਸੰਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਭਾਰਤ ਵਿਚ ਸਿੱਖ ਬਹੁਤ ਹੀ ਘੱਟ ਗਿਣਤੀ ਵਿਚ ਹਨ ਪਰ ਇਹ ਦੁੱਖ ਵਾਲੀ ਗੱਲ ਹੈ ਕਿ ਘੱਟ ਗਿਣਤੀ ਸਿੱਖ ਕੌਮ ਨੂੰ ਆਪਣੀ ਕਿਸੇ ਵੀ ਧਾਰਮਿਕ ਮੰਗ ਦੀ ਪੂਰਤੀ ਲਈ ਵੱਡਾ ਸੰਘਰਸ਼ ਕਰਨਾ ਪੈਂਦਾ ਹੈ। ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਤੋਂ ਜਾਰੀ ਇਕ ਬਿਆਨ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਸਿੱਖ ਜਗਤ ਦੀਆਂ ਭਾਵਨਾਵਾਂ ਦੀ ਤਰਜਮਾਨੀ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੇਂਦਰ ਸਰਕਾਰ ਨਾਲ ਸਮੇਂ-ਸਮੇਂ ਗੱਲਬਾਤ ਕਰ ਕੇ ਮੰਗ ਕਰਦੀ ਆ ਰਹੀ ਹੈ ਕਿ ਸਿੱਖਾਂ ਦੇ ਬੱਚੇ ਬੱਚੀਆਂ ਦੇ ਵਿਆਹ ਦਰਜ ਕਰਨ ਲਈ ਮੁਕੰਮਲ ਰੂਪ ਵਿਚ ਅਨੰਦ ਮੈਰਿਜ ਐਕਟ ੧੯੦੯ ਵਿਚ ਸੋਧ ਕਰ ਕੇ ਇਸ ਨੂੰ ਤੁਰੰਤ ਲਾਗੂ ਕੀਤਾ ਜਾਵੇ। ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਸਿੱਖ ਧਰਮ ਇਕ ਵੱਖਰਾ ਸੁਤੰਤਰ ਤੇ ਸੰਪੂਰਨ ਧਰਮ

ਹੈ, ਜਿਸ ਦੀ ਫ਼ਿਲਾਸਫ਼ੀ, ਜੀਵਨ ਜਾਚ, ਰਸਮੋਂ ਰਿਵਾਜ, ਧਰਮ ਗ੍ਰੰਥ ਤੇ ਨਿਸ਼ਾਨ ਆਦਿ ਬਾਕੀ ਧਰਮਾਂ ਨਾਲੋਂ ਬਿੱਲਕੁਲ ਵੱਖਰੇ ਹਨ ਜੋ ਸਿੱਖ ਗੁਰੂ ਸਾਹਿਬਾਨ ਦੇ ਮਹਾਨ ਉਪਦੇਸ਼ਾਂ ਅਤੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਅਧਾਰਿਤ ਹਨ। ਉਨ੍ਹਾਂ ਕਿਹਾ ਕਿ ਅਨੰਦ ਮੈਰਿਜ ਐਕਟ ਦੀ ਪ੍ਰਾਪਤੀ ਲਈ ਸਿੱਖਾਂ ਨੂੰ ਵੱਡਾ ਸੰਘਰਸ਼ ਕਰਨਾ ਪਿਆ ਸੀ। ਪਰ ਉਨ੍ਹਾਂ ਦੀ ਰਜਿਸਟ੍ਰੇਸ਼ਨ ਅਨੰਦ ਮੈਰਿਜ ਐਕਟ ਅਧੀਨ ਨਹੀਂ ਸਗੋਂ ਹਿੰਦੂ ਮੈਰਿਜ ਐਕਟ ਅਧੀਨ ਹੁੰਦੀ ਹੈ, ਜੋ ਸਿੱਖਾਂ ਨਾਲ ਸਰਾਸਰ ਧੱਕਾ ਹੈ। ਜਥੇਦਾਰ ਅਵਤਾਰ ਸਿੰਘ ਨੇ ਜ਼ੋਰਦਾਰ ਸ਼ਬਦਾਂ 'ਚ ਮੰਗ ਕਰਦਿਆਂ ਕਿਹਾ ਕਿ ਕੇਂਦਰ ਸਰਕਾਰ ਚੱਲ ਰਹੇ ਸੰਸਦ ਇਜਲਾਸ ਵਿਚ ਸਿੱਖ ਅਨੰਦ ਮੈਰਿਜ ਐਕਟ ਨੂੰ ਮੁਕੰਮਲ ਸੁਤੰਤਰ ਤੌਰ ਤੇ ਲਾਗੂ ਕਰਨ ਦੀ ਪ੍ਰਵਾਨਗੀ ਦੇਵੇ ਤਾਂ ਜੋ ਸਿੱਖ ਆਪਣੇ ਬੱਚੇ ਬੱਚੀਆਂ ਦੇ ਵਿਆਹਾਂ ਦੀ ਰਜਿਸਟ੍ਰੇਸ਼ਨ ਸਿੱਖ ਅਨੰਦ ਮੈਰਿਜ ਐਕਟ ਅਧੀਨ ਦਰਜ ਕਰਵਾ ਸਕਣ। ਬਿਆਨ ਜਾਰੀ ਰੱਖਦਿਆਂ ਉਨ੍ਹਾਂ ਕਿਹਾ ਹੈ ਕਿ ਗੁਆਂਢੀ ਦੇਸ਼ ਪਾਕਿਸਤਾਨ ਨੇ ਸੰਨ ੨੦੦੮ ਵਿਚ ਉਕਤ ਐਕਟ ਵਿਚ ਸੋਧ ਕਰ ਕੇ ਪਾਕਿਸਤਾਨ ਵਿਚ ਵੱਸਦੇ ਸਿੱਖਾਂ ਦੇ ਵਿਆਹ ਅਨੰਦ ਮੈਰਿਜ ਐਕਟ ੧੯੦੯ ਤਹਿਤ ਦਰਜ ਕਰਵਾਉਣ ਦੀ ਪ੍ਰਵਾਨਗੀ ਦੇ ਕੇ ਸਮੁੱਚੇ ਸੰਸਾਰ ਦੇ ਸਿੱਖਾਂ ਦੀ ਪ੍ਰਸੰਸਾ ਖੱਟ ਸਕਦਾ ਹੈ ਤਾਂ ਫਿਰ ਭਾਰਤ ਸਰਕਾਰ ਨੂੰ ਅਜਿਹਾ ਕਰਨ ਵਿਚ ਕੀ ਮੁਸ਼ਕਲ ਹੈ।

ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਸਮੁੱਚੇ ਸੰਸਾਰ ਦੇ ਸਿੱਖਾਂ ਦੀਆਂ ਭਾਵਨਾਵਾਂ ਦੀ ਤਰਜਮਾਨੀ ਤੇ ਅਗਵਾਈ ਕਰਦੀ ਹੈ, ਸ਼੍ਰੋਮਣੀ ਕਮੇਟੀ ਵੱਲੋਂ ਕੀਤੀ ਜਾ ਰਹੀਂ ਮੰਗ ਨੂੰ ਕੇਂਦਰ ਸਰਕਾਰ ਗੰਭੀਰਤਾ ਨਾਲ ਵਿਚਾਰੇ ਤੇ ਇਸ ਵੱਲ ਧਿਆਨ ਦੇ ਕੇ ਪੂਰਤੀ ਕਰੇ। ਉਨ੍ਹਾਂ ਕਿਹਾ ਕਿ ਸਾਨੂੰ ਭਾਰਤ ਦੇ ਕਾਨੂੰਨ ਮੰਤਰੀ ਸ੍ਰੀ ਸਲਮਾਨ ਖੁਰਸ਼ੀਦ ਆਲਮ ਨੇ ਇਹ ਭਰੋਸਾ ਦਿੱਤਾ ਸੀ ਕਿ ਜਲਦ ਹੀ ਅਨੰਦ ਮੈਰਿਜ ਐਕਟ ਲਾਗੂ ਕਰ ਦਿੱਤਾ ਜਾਵੇਗਾ। ਜਿਨਾਂ ਚਿਰ ਇਹ ਇਜਲਾਸ ਵਿਚ ਅਨੰਦ ਮੈਰਿਜ ਐਕਟ ਪ੍ਰਵਾਨ ਹੋ ਕੇ ਕਾਨੂੰਨ ਦੀ ਸ਼ਕਲ 'ਚ ਲਾਗੂ ਨਹੀਂ ਹੋ ਜਾਂਦਾ, ਉਨ੍ਹਾਂ ਚਿਰ ਸਿੱਖ ਕੌਮ ਦੀ ਇਹ ਮੰਗ ਅਧੂਰੀ ਹੈ।

## ਕੇਂਦਰ ਸਰਕਾਰ ਵਿਦੇਸ਼ੀ ਹਵਾਈ ਅੱਡਿਆਂ 'ਤੇ ਸਿੱਖਾਂ ਦੀ ਹੁੰਦੀ ਬੇਅਦਬੀ ਬਾਰੇ ਸੰਜੀਦਾ ਨਹੀਂ- ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੦੮ ਦਸੰਬਰ- ਵੱਖ-ਵੱਖ ਦੇਸ਼ਾਂ ਦੇ ਹਵਾਈ ਅੱਡਿਆਂ 'ਤੇ ਸਿੱਖਾਂ ਨੂੰ ਤਲਾਸ਼ੀ ਦੇ ਬਹਾਨੇ ਦਸਤਾਰ ਉਤਰਵਾ ਕੇ ਬੇਪੱਤ ਕੀਤੇ ਜਾਣ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕੇਂਦਰ ਸਰਕਾਰ ਨੂੰ ਦੋਸ਼ੀ ਠਹਿਰਾਉਂਦਿਆਂ ਕਿਹਾ ਕਿ ਸਰਕਾਰ ਸਿੱਖਾਂ ਦੀਆਂ ਸਮੱਸਿਆਵਾਂ ਦੇ ਹੱਲ ਲਈ ਬੁਰੀ ਤਰ੍ਹਾਂ ਫੇਲ੍ਹ ਹੋਈ ਹੈ। ਉਨ੍ਹਾਂ ਕਿਹਾ ਕਿ ਅੱਜ ਸਿੱਖ ਭਾਈਚਾਰਾ ਦੁਨੀਆਂ ਦੇ ੧੬੧ ਮੁਲਕਾਂ ਵਿਚ ਆਪੋ-ਆਪਣੇ ਕਾਰੋਬਾਰੀ ਸਰੋਕਾਰਾਂ ਕਰਕੇ ਵੱਸਿਆ ਹੋਇਆ ਹੈ ਤੇ ਆਪਣੀ ਜਨਮ ਭੂਮੀ ਪੰਜਾਬ 'ਚ ਆਉਣਾ ਜਾਣਾ ਹਰ ਸਿੱਖ ਦੀ ਅਟੱਲ ਜਜ਼ਬਾਤੀ/ਲਾਲਸਾ ਜੁੜੀ ਹੋਈ ਹੈ। ਉਨ੍ਹਾਂ ਕਿਹਾ ਕਿ ਜਿਹੜੇ ਸਿੱਖ ਵੱਖ-ਵੱਖ ਦੇਸ਼ਾਂ ਵਿਚ ਖਾਸ ਕਰ ਫਰਾਂਸ ਵਿਚ ਦਸਤਾਰ ਬੰਨਣ ਸਬੰਧੀ ਦ੍ਰਿੜਤਾ ਨਾਲ ਪਹਿਰਾ ਦੇ ਰਹੇ ਹਨ, ਉਨ੍ਹਾਂ ਨੂੰ ਸਥਾਨਕ ਪੱਧਰ 'ਤੇ ਸਰਕਾਰੀ/ਗੈਰ ਸਰਕਾਰੀ ਸਹੂਲਤਾਂ ਤੋਂ ਵਾਂਝੇ ਹੋਣਾ ਪੈ ਰਿਹਾ ਹੈ। ਉਨ੍ਹਾਂ ਕਿਹਾ ਕਿ ਦਸਤਾਰ ਸਿੱਖ ਦਾ ਅਨਿੱਖੜਵਾਂ ਅੰਗ ਹੈ। ਇਸ ਪ੍ਰਤੀ ਸਿੱਖਾਂ ਨੂੰ ਹੋਰ ਜਲੀਲ ਨਹੀਂ ਕੀਤਾ ਜਾਣਾ ਚਾਹੀਦਾ।

ਭਾਰਤ ਸਰਕਾਰ ਵੱਲੋਂ ਹੀ ਪਦਮ ਸ਼੍ਰੀ ਐਵਾਰਡ ਨਾਲ ਸਨਮਾਨਿਤ ਸ਼੍ਰੋਮਣੀ ਰਾਗੀ ਭਾਈ ਨਿਰਮਲ ਸਿੰਘ ਅਤੇ ਹੋਰ ਕਈ ਉੱਚ ਸਿੱਖ ਸ਼ਖ਼ਸੀਅਤਾਂ ਦੀ ਦਸਤਾਰ ਦੀ ਤਲਾਸ਼ੀ ਨੂੰ ਲੈ ਕੇ ਇਟਲੀ, ਅਮਰੀਕਾ ਦੇ ਹਵਾਈ ਅੱਡਿਆਂ 'ਤੇ ਹਿਰਦੇਵੇਦਕ ਘਟਨਾਵਾਂ ਵਾਪਰੀਆਂ ਹਨ।

ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਭਾਰਤ ਦਾ ਵਿਦੇਸ਼ ਵਿਭਾਗ ਕਈ ਵਾਰ ਇਹ ਕਹਿ ਚੁੱਕਾ ਹੈ ਕਿ ਉਹ ਵਿਦੇਸ਼ਾਂ ਖਾਸ ਕਰਕੇ ਯੂਰਪੀਨ ਦੇਸ਼ਾਂ ਵਿਚ ਦਸਤਾਰ ਦੀ ਤਲਾਸ਼ੀ ਰੋਕਣ ਲਈ ਕਾਰਵਾਈ ਕਰ ਰਿਹਾ ਹੈ। ਭਾਰਤ ਸਰਕਾਰ ਵਿਦੇਸ਼ੀ ਹਵਾਈ ਅੱਡਿਆਂ 'ਤੇ ਦਸਤਾਰ ਦੀ ਬੇਅਦਬੀ ਨੂੰ ਸਮੁੱਚੇ ਭਾਰਤ ਦੀ ਬੇਇੱਜ਼ਤੀ ਤਾਂ ਕਹਿੰਦੀ ਹੈ ਪਰ ਕੂਟਨੀਤਿਕ ਪੱਧਰ 'ਤੇ ਇਸ ਮਸਲੇ ਦੇ ਹੱਲ ਲਈ ਉਸ ਦੇ ਯਤਨ ਸੁਹਿਰਦ ਤੇ ਪ੍ਰਭਾਵੀ ਸਾਬਤ ਨਹੀਂ ਹੋ ਰਹੇ। ਉਨ੍ਹਾਂ ਕਿਹਾ ਕਿ ਦੁੱਖ ਦੀ ਗੱਲ ਹੈ ਕਿ ਭਾਰਤ ਦੇ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਖੁਦ ਸਿੱਖ ਹਨ ਪਰ ਉਨ੍ਹਾਂ ਕਦੇ ਵੀ ਦਸਤਾਰ ਦੀ ਬੇਅਦਬੀ ਨੂੰ ਰੋਕਣ ਲਈ ਕੋਈ ਬਿਆਨ ਨਹੀਂ ਦਿੱਤਾ ਅਤੇ ਨਾ ਹੀ ਵਿਦੇਸ਼ੀ ਯਾਤਰਾਵਾਂ ਦੌਰਾਨ ਇਹ ਮੁੱਦਾ ਕਿਸੇ ਦੇਸ਼ ਪਾਸ ਉਠਾਇਆ ਹੈ। ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਇਸ ਤੋਂ ਪਹਿਲਾਂ ਕਿ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਜਾਂ ਕੇਂਦਰ ਸਰਕਾਰ ਵਿਚ ਬੈਠੇ ਦਸਤਾਰਧਾਰੀ ਆਗੂਆਂ ਨੂੰ ਕਿਸੇ ਵਿਦੇਸ਼ੀ ਹਵਾਈ ਅੱਡੇ ਤੇ ਦਸਤਾਰ ਦੀ ਤਲਾਸ਼ੀ ਨੂੰ ਲੈ ਕੇ ਜਲੀਲ ਹੋਣਾ ਪਵੇ, ਇਸ ਤੋਂ ਪਹਿਲਾਂ ਹੀ ਭਾਰਤ ਸਰਕਾਰ ਨੂੰ ਇਸ ਸੰਜੀਦਾ ਤੇ ਗੰਭੀਰ ਮੁੱਦੇ ਪ੍ਰਤੀ ਸੰਜੀਦਾ ਤੇ ਠੋਸ ਕਦਮ ਉਠਾਉਣੇ ਚਾਹੀਦੇ ਹਨ।

## ਗੁਰਬਾਣੀ ਦੀ ਲਗ-ਮਾਤਰ ਨਿਯਮਾਵਲੀ ਵਿਸ਼ੇ 'ਤੇ ਸੈਮੀਨਾਰ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਚਲਾਏ ਜਾ ਰਹੇ 'ਸਿੱਖ ਸ੍ਰੋਤ, ਇਤਿਹਾਸਿਕ ਗ੍ਰੰਥ ਸੰਪਾਦਨਾ ਪ੍ਰੋਜੈਕਟ' ਵੱਲੋਂ ਕਲਗੀਧਰ ਨਿਵਾਸ, ਸੈਕਟਰ ੨੭-ਬੀ, ਚੰਡੀਗੜ੍ਹ ਵਿਖੇ ਹਰ ਮਹੀਨੇ ਆਯੋਜਿਤ ਕੀਤੀ ਜਾਂਦੀ ਲੈਕਚਰ ਲੜੀ ਤਹਿਤ 'ਗੁਰਬਾਣੀ ਦੀ ਲਗ-ਮਾਤਰ ਨਿਯਮਾਵਲੀ: ਖੋਜ ਤੇ ਸੰਭਾਵਨਾ' ਵਿਸ਼ੇ 'ਤੇ ਮਿਤੀ ੨੩ ਨਵੰਬਰ ੨੦੧੧ ਨੂੰ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਦੇ ਮੁੱਖ ਵਕਤਾ ਜਥੇਦਾਰ ਜੋਗਿੰਦਰ ਸਿੰਘ ਵੇਦਾਂਤੀ ਨੇ ਗੁਰਬਾਣੀ ਦੇ ਵਿਆਕਰਣ ਵਿਸ਼ੇ 'ਤੇ ਭਰਪੂਰ ਚਾਨਣਾ ਪਾਇਆ ਅਤੇ ਸ਼ਬਦ ਵਿਚ ਲਗਾਂ-ਮਾਤਰਾਂ ਦੇ ਮਹੱਤਵ ਬਾਰੇ ਜਾਣਕਾਰੀ ਦਿੱਤੀ। ਪ੍ਰੋਜੈਕਟ ਡਾਇਰੈਕਟਰ ਡਾ. ਕਿਰਪਾਲ ਸਿੰਘ ਨੇ ਸਰੋਤਿਆਂ ਨੂੰ ਇਸ ਵਿਸ਼ੇ 'ਤੇ ਬੋਲਦਿਆਂ 'ਬਾਣੀ ਦੀ ਢੁਕਵੀਂ ਇੰਟਰਪ੍ਰੀਟੇਸ਼ਨ ਦੀ ਲੋੜ' ਦੇ ਮਹੱਤਵ ਤੋਂ ਜਾਣੂ ਕਰਵਾਇਆ।

ਇਸ ਮੌਕੇ ਪੁੱਜੀਆਂ ਸ਼ਖ਼ਸੀਅਤਾਂ ਵਿੱਚੋਂ ਡਾ. ਗੁਰਮੇਲ ਸਿੰਘ, ਡਾ. ਗੁਰਨੇਕ ਸਿੰਘ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਬਹਾਦਰਗੜ੍ਹ ਦੇ ਨਿਰਦੇਸ਼ਕ ਡਾ. ਰਾਜਿੰਦਰਜੀਤ ਕੌਰ ਅਤੇ ਸਟੇਜ ਸੰਚਾਲਨ ਕਰ ਰਹੇ ਸ. ਚਮਕੌਰ ਸਿੰਘ ਹੋਰਾਂ ਨੇ ਆਏ ਹੋਏ ਸਰੋਤਿਆਂ ਨੂੰ ਸੰਬੋਧਨ ਕੀਤਾ।

ਇਸ ਸਮਾਗਮ ਦੌਰਾਨ ਪ੍ਰੋਜੈਕਟ ਦੁਆਰਾ ਤਿਆਰ ਕੀਤੀ ਸ੍ਰੀ ਗੁਰੂ ਹਰਿਗੋਬਿੰਦ ਸਹਿਬ ਜੀ ਦਾ ਜੀਵਨ ਬਿਰਤਾਂਤ ਭਾਗ ਪਹਿਲਾ ਦੀ ਪੋਥੀ ਰਿਲੀਜ਼ ਕੀਤੀ ਗਈ। ਅੰਤ ਵਿਚ ਬੀਬੀ ਬਲਜੀਤ ਕੌਰ ਰੀਸਰਚ ਸਕਾਲਰ ਨੇ ਆਏ ਹੋਏ ਪਤਵੰਤੇ ਸੱਜਣਾਂ ਦਾ ਧੰਨਵਾਦ ਕੀਤਾ।

■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਨਾਢਾ ਸਾਹਿਬ

ਮੈਨੇਜਰ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਵਿਖੇ ਮਿਤੀ ੧੧ ਅਕਤੂਬਰ ਅਤੇ ੧੦ ਨਵੰਬਰ ੨੦੧੧ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਕ੍ਰਮਵਾਰ ੬੧ ਅਤੇ ੬੪ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ।

## ਯੂ.ਪੀ. ਸਿੱਖ ਮਿਸ਼ਨ ਵੱਲੋਂ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਸ. ਸੁਖਦੇਵ ਸਿੰਘ ਤੁੜ ਇੰਚਾਰਜ ਸਿੱਖ ਮਿਸ਼ਨ ਹਾਪੁੜ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਵੱਖ-ਵੱਖ ਅਸਥਾਨਾਂ 'ਤੇ ਗੁਰਮਤਿ ਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ। ਇਨ੍ਹਾਂ ਸਮਾਗਮਾਂ ਵਿਚ ਇਲਾਕੇ ਦੀਆਂ ਸੰਗਤਾਂ ਨੇ ਵੱਧ-ਚੜ੍ਹ ਕੇ ਹਿੱਸਾ ਲਿਆ। ਹਾਪੁੜ ਮਿਸ਼ਨ ਤੋਂ ਪਹੁੰਚੇ ਪੰਜਾਂ ਪਿਆਰਿਆਂ ਵੱਲੋਂ ਖੰਡੇ-ਬਾਟੇ ਦੀ ਪਾਹੁਲ ਤਿਆਰ ਕਰ ਕੇ ੨੭੫ ਪ੍ਰਾਣੀਆਂ ਨੂੰ ਅੰਮ੍ਰਿਤ ਦੀ ਦਾਤ ਦਿੱਤੀ ਗਈ। ਕਕਾਰ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਦਿੱਤੇ ਗਏ। ਉਕਤ ਸਮਾਗਮਾਂ ਵਿਚ ਵਿਸ਼ੇਸ਼ ਤੌਰ 'ਤੇ ਪਹੁੰਚੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ. ਸੁਖਮੀਤ ਸਿੰਘ ਕਾਦੀਆਂ ਅਤੇ ਸ. ਸੁਖਦੇਵ ਸਿੰਘ ਤੁੜ ਇੰਚਾਰਜ ਹਾਪੁੜ ਵੱਲੋਂ ਸੰਗਤਾਂ ਨੂੰ ਅੰਮ੍ਰਿਤ ਛਕਣ, ਗੁਰੂ ਡੰਮ ਤੋਂ ਦੂਰ ਰਹਿਣ, ਸਿੱਖ ਰਹਿਤ ਮਰਯਾਦਾ ਅਨੁਸਾਰ ਜੀਵਨ ਬਤੀਤ ਕਰਨ ਬਾਰੇ ਬੇਨਤੀ ਕੀਤੀ ਗਈ। ਮਿਸ਼ਨ ਵੱਲੋਂ ਪਹੁੰਚੇ ਪ੍ਰਚਾਰਕਾਂ, ਕਵੀਸ਼ਰਾਂ, ਢਾਡੀ ਜਥਿਆਂ ਅਤੇ ਰਾਗੀ ਸਿੰਘਾਂ ਵੱਲੋਂ ਗੁਰੂ ਜਸ ਸੁਣਾ ਕੇ ਸੰਗਤਾਂ ਨੂੰ ਨਿਹਾਲ ਕੀਤਾ ਗਿਆ।

## ਸਿੱਖ ਮਿਸ਼ਨ ਕਲਕੱਤਾ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਪੂਰਬੀ ਭਾਰਤ ਕਲਕੱਤਾ ਵੱਲੋਂ ਸ. ਜਗਮੋਹਨ ਸਿੰਘ ਜਨਰਲ ਸਕੱਤਰ ਸਿੱਖ ਮਿਸ਼ਨ ਕਲਕੱਤਾ ਦੀ ਅਗਵਾਈ ਹੇਠ ਪ੍ਰਚਾਰਕ ਭਾਈ ਹਰਵਿੰਦਰ ਸਿੰਘ ਅਤੇ ਭਾਈ ਪਰਗਟ ਸਿੰਘ ਵੱਲੋਂ ਸ੍ਰੀ ਗੁਰੂ ਤੇਗ ਬਹਾਦਰ ਇਤਿਹਾਸਿਕ ਗੁਰਦੁਆਰਾ ਲਛਮੀਪੁਰ (ਬਿਹਾਰ) ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਪੁਰਬ 'ਤੇ ਮਿਤੀ ੨੭-੧੧-੧੧ ਨੂੰ ਅੰਮ੍ਰਿਤ-ਪਾਨ ਕਰਵਾਇਆ ਗਿਆ। ਜਿਸ ਦੌਰਾਨ ੬੫ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ।

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ ਹੈੱਡ ਗ੍ਰੰਥੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਵੱਲੋਂ ਪੰਜਾਬ ਅਤੇ ਪੰਜਾਬ ਤੋਂ ਬਾਹਰ ਵੱਖ-ਵੱਖ ਸਥਾਨਾਂ 'ਤੇ ਮਹੀਨਾ ਨਵੰਬਰ ੨੦੧੧ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ-ਪਾਨ ਕਰਨ

ਵਾਲੇ ਪ੍ਰਾਣੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੧-੧੧-੧੧ | ਗੁਰਦੁਆਰਾ ਬਾਬਾ ਦੀਪ ਸਿੰਘ ਜੀ ਜਲਾਲਾਬਾਦ (ਫਾਜ਼ਿਲਕਾ) | ੯੭ |
| ੨-੧੧-੧੧ | ਸ੍ਰੀ ਅਕਾਲ ਤਖਤ ਸਾਹਿਬ | ੧੪੫ |
| ੨-੧੧-੧੧ | ਪਿੰਡ ਚੱਕ ਖੰਨੇ ਵਾਲਾ ਜੈਮਲਕੇ (ਫਾਜ਼ਿਲਕਾ) | ੧੭ |
| ੬-੧੧-੧੧ | ਸ੍ਰੀ ਅਕਾਲ ਤਖਤ ਸਾਹਿਬ | ੧੫੮ |
| ੬-੧੧-੧੧ | ਪਿੰਡ ਕਾਕੜਕਲਾਂ ਹਲਕਾ ਲੋਹੀਆਂ (ਜਲੰਧਰ) | ੭ |
| ੯-੧੧-੧੧ | ਸ੍ਰੀ ਅਕਾਲ ਤਖਤ ਸਾਹਿਬ | ੧੦੦ |
| ੧੦-੧੧-੧੧ | ਗੁਰਦੁਆਰਾ ਬੇਰ ਸਾਹਿਬ ਸੁਲਤਾਨਪੁਰ ਲੋਧੀ (ਕਪੂਰਥਲਾ) | ੪੭ |
| ੧੧-੧੧-੧੧ | ਪਿੰਡ ਤੇਜਾ ਸਿੰਘ ਵਾਲਾ (ਤਰਨਤਾਰਨ) | ੪੮ |
| ੧੩-੧੧-੧੧ | ਸ੍ਰੀ ਅਕਾਲ ਤਖਤ ਸਾਹਿਬ | ੧੬੪ |
| ੧੩-੧੧-੧੧ | ਗੁਰਦੁਆਰਾ ਤੇਗ ਬਹਾਦਰ ਜਲਾਲਾਬਾਦ (ਫਾਜ਼ਿਲਕਾ) | ੧੨ |
| ੧੪-੧੧-੧੧ | ਪਿੰਡ ਕਦੀਮ ਜਲਾਲਾਬਾਦ (ਫਾਜ਼ਿਲਕਾ) | ੧੫ |
| ੧੫-੧੧-੧੧ | ਪਿੰਡ ਖੁੱਡੇ ਸੈਣੀਆਂ (ਫਾਜ਼ਿਲਕਾ) | ੧੦ |
| ੧੬-੧੧-੧੧ | ਸ੍ਰੀ ਅਕਾਲ ਤਖਤ ਸਾਹਿਬ | ੧੭੩ |
| ੧੬-੧੧-੧੧ | ਪਿੰਡ ਭੱਬਾ ਵੱਟੂ (ਫਾਜ਼ਿਲਕਾ) | ੩੧ |
| ੧੭-੧੧-੧੧ | ਪਿੰਡ ਘੁਬਾਇਆ (ਫਾਜ਼ਿਲਕਾ) | ੯ |
| ੧੮-੧੧-੧੧ | ਗੁਰਦੁਆਰਾ ਸੰਤਸਰ ਸਾਹਿਬ ਮਝੋਲਾ (ਉਤਰਾਖੰਡ) | ੩੨ |
| ੨੦-੧੧-੧੧ | ਸ੍ਰੀ ਅਕਾਲ ਤਖਤ ਸਾਹਿਬ | ੨੨੫ |
| ੨੩-੧੧-੧੧ | ਸ੍ਰੀ ਅਕਾਲ ਤਖਤ ਸਾਹਿਬ | ੧੯੭ |
| ੨੫-੧੧-੧੧ | ਗੁਰਦੁਆਰਾ ਸਾਹਿਬ ਪਿੰਡ ਨਿਜ਼ਾਮਪੁਰ ਮੋੜ (ਕਪੂਰਥਲਾ) | ੩੩ |
| ੨੭-੧੧-੧੧ | ਸ੍ਰੀ ਅਕਾਲ ਤਖਤ ਸਾਹਿਬ | ੧੬੫ |
| ੨੭-੧੧-੧੧ | ਪ੍ਰਚਾਰ ਵਹੀਰ ਪਿੰਡ ਭਾਗਾਂ ਕਲਾਂ (ਫਾਜ਼ਿਲਕਾ) | ੪੮ |
| ੨੮-੧੧-੧੧ | ਪਿੰਡ ਹੱਡੀਵਾਲਾ ਹਲਕਾ ਜਲਾਲਾਬਾਦ (ਫਾਜ਼ਿਲਕਾ) | ੧੭ |
| ੨੯-੧੧-੧੧ | ਪਿੰਡ ਝਾੜੀਵਾਲਾ (ਫਾਜ਼ਿਲਕਾ) | ੨੩ |
| ੨੯-੧੧-੧੧ | ਪਿੰਡ ਗੱਗੋਮਾਹਲ ਅਜਨਾਲਾ (ਸ੍ਰੀ ਅੰਮ੍ਰਿਤਸਰ) | ੪੨ |
| ੩੦-੧੧-੧੧ | ਪ੍ਰਚਾਰ ਵਹੀਰ ਜਲਾਲਾਬਾਦ (ਫਾਜ਼ਿਲਕਾ) | ੨੩ |
| ੩੦-੧੧-੧੧ | ਸ੍ਰੀ ਅਕਾਲ ਤਖਤ ਸਾਹਿਬ | ੧੪੬ |
| ੩੦-੧੧-੧੧ | ਗੁਰਦੁਆਰਾ ਗੁਰੂ ਤੇਗ ਬਹਾਦਰ ਸਾਹਿਬ ਪਿੰਡ ਕਾਲੇਕੇ (ਸ੍ਰੀ ਅੰਮ੍ਰਿਤਸਰ) | ੩੭ |

■

ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੧-੨੦੧੨*